# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**

**JANUARY, 2024**

**Year : 20**
**Issue : 5**
Total Pages : 30



*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Whatsapp : 9810631674

*Laserset at :*
**Vartman Hindustan**
E-mail :vartmanhindustan@gmail.com
Whatsapp: 9810631674

*Printed at :*
**Ajanta Press**
WZ-26, Tihar Village
New Delhi-110018
Mob.: 981077369


## ਤਤਕਰਾ



**ਫੋਟੋਗ੍ਰਾਫੀ : ਸੂਰਤਪਾਲ ਸਿੰਘ (ਸ੍ਰੀ ਭੈਣੀ ਸਾਹਿਬ )**



* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।


**ਚੰਦਾ (ਡਾਕ ਖਰਚ ਸਹਿਤ)**

| | | |
|---|---|---|
| ਦੇਸ਼ : | ਸਾਲਾਨਾ | 350 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

**VARTMAN HINDUSTAN**

**CURRENT A/C. NO. 76760200000394**

**IFSC CODE: BARB0VJRADE (Fifth digit is ZERO)**

**BANK OF BARODA, Raja Garden, New Delhi -15**

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)


...ਸੰਪਾਦਕੀ

– ਸਰਬ ਸ਼ਕਤੀਮਾਨ

# ਈ ਵੀ ਐੱਮਜ਼ ਖਿਲਾਫ ਵਿਦਰੋਹ ਭਖਿਆ

ਪਿਛਲੇ ਦਿਨੀ 4 ਰਾਜਾਂ ਦੀਆਂ ਵਿਧਾਨ ਸਭਾ ਚੋਣਾ ਦੇ ਨਤੀਜਿਆਂ ਤੋਂ ਬਾਅਦ ਆਮ ਭਾਰਤੀ ਦੇ ਮਨ ਵਿਚ ਤੌਖਲਾ ਉਠ ਰਿਹਾ ਸੀ ਕਿ ਇਹਨਾਂ ਚੋਣਾ ਵਿਚ ਵੋਟਾਂ ਵਿਚ ਕੋਈ ਘਪਲਾ ਜਰੂਰ ਹੋਇਆ ਹੈ। ਹੌਲੀ-ਹੌਲੀ ਇਹ ਤੌਖਲਾ ਸਹੀ ਸਾਬਤ ਹੋਇਆ ਜਦੋਂ R.T.I. ਰਾਹੀਂ ਇਹ ਗੱਲ ਸਾਹਮਣੇ ਆਈ ਕਿ 1900 ਵੋਟਰ ਮਸ਼ੀਨਾਂ ਗਾਇਬ ਹੋ ਗਈਆਂ ਹਨ। ਹੁਣ ਆਮ ਲੋਕਾਂ ਤੋਂ ਸੁਨਣ ਨੂੰ ਮਿਲ ਰਿਹਾ ਹੈ ਕਿ ਸਾਡਾ ਵੋਟ ਦਾ ਅਧਿਕਾਰ ਹਾਈਜੈਕ ਕਰ ਲਿਆ ਗਿਆ ਹੈ।ਕਾਬਿਲੇਗੌਰ ਹੈ ਕਿ ਈਵੀਐਮਜ਼ ਨੂੰ ਲੈ ਕੇ ਚੋਣ ਕਮਿਸ਼ਨ ਵੱਲੋਂ ਇਹਨਾ ਤੌਖਲਿਆਂ ਨੂੰ ਹਮੇਸ਼ਾ ਖਾਰਜ ਕੀਤਾ ਜਾਂਦਾ ਰਿਹਾ ਹੈ ਜਦ ਕਿ ਕਾਂਗਰਸ ਸਣੇ ਕਈ ਵਿਰੋਧੀ ਪਾਰਟੀਆਂ ਦੇ ਆਗੂ ਇਨ੍ਹਾਂ ਮਸ਼ੀਨਾਂ ਨਾਲ ਛੇੜਛਾੜ ਦਾ ਦੋਸ਼ ਲਾਉਂਦੇ ਰਹੇ ਹਨ। ਇਸੇ ਦੌਰਾਨ ਕਾਂਗਰਸ ਤੇ ਹੋਰ ਵਿਰੋਧੀ ਦਲ ਸੌ ਫੀਸਦੀ ‘ਵੋਟਰ ਵੇਰੀਫਿਏਬਲ ਪੇਪਰ ਆਡਿਟ ਟਰੇਲ (ਵੀਵੀਪੀਏਟੀ) ਦੀ ਮੰਗ ਕਰਦੇ ਰਹੇ ਹਨ ਅਤੇ ਇਹ ਵੀ ਸੁਝਾਅ ਦਿੰਦੇ ਰਹੇ ਹਨ ਕਿ ਪਰਚੀਆਂ ਡੱਬੇ ਵਿੱਚ ਰੱਖਣ ਦੇ ਨਾਲ ਨਾਲ ਵੋਟਰਾਂ ਨੂੰ ਵੀ ਦਿੱਤੀਆਂ ਜਾਣ।

ਈਵੀਐਮਜ਼ ਬਾਰੇ ਚਿੰਤਾ ਜਤਾਉਂਦੇ ਹੋਏ ਕਾਂਗਰਸੀ ਆਗੂ ਸੈਮ ਪਿਤਰੋਦਾ ਨੇ ਸੁਪਰੀਮ ਕੋਰਟ ਦੇ ਸਾਬਕਾ ਜਸਟਿਸ ਮਦਨ ਬੀ ਲੋਕੁਰ ਦੀ ਅਗਵਾਈ ਹੇਠਲੀ ਗੈਰਸਰਕਾਰੀ ਸੰਸਥਾ ‘ਦਿ ਸਿਟੀਜ਼ਨਜ਼ ਕਮਿਸ਼ਨ ਆਨ ਇਲੈਕਸ਼ਨਜ਼’ ਦੀ ਇਕ ਰਿਪੋਰਟ ਦਾ ਜ਼ਿਕਰ ਕਰਦਿਆਂ ਕਿਹਾ ਹੈ ਕਿ ਰਿਪੋਰਟ ਦੀ ਮੁੱਖ ਸਿਫਾਰਿਸ਼ ਇਹ ਹੈ ਕਿ ਵੀਵੀਪੀਏਟੀ ਪ੍ਰਣਾਲੀ ਦੇ ਮੌਜੂਦਾ ਡਿਜ਼ਾਈਨ ਨੂੰ ਬਦਲਿਆ ਜਾਵੇ ਤੇ ਇਸ ਨੂੰ ‘ਵੋਟਰ ਵੈਰੀਫਾਈਡ ’ ਬਣਾਇਆ ਜਾਵੇ। ਉਨ੍ਹਾਂ ਕਿਹਾ, ‘ਮੈਂ ਉਡੀਕ ਕੀਤੀ ਕਿ ਇਸ ਬਾਰੇ ਚੋਣ ਕਮਿਸ਼ਨ ਕੋਈ ਜਵਾਬ ਦੇਵੇਗਾ ਪਰ ਅਜਿਹਾ ਨਹੀਂ ਹੋਇਆ ਜਿਸ ਕਾਰਨ ਉਨ੍ਹਾਂ ਨੇ ਇਹ ਮੁੱਦਾ ਚੁਕਣ ਦਾ ਫੈਸਲਾ ਲਿਆ। ਕਾਂਗਰਸੀ ਆਗੂ ਨੇ ਕਿਹਾ ਹੈ ਕਿ ਲੋਕਤੰਤਰ ਪਟੜੀ ਤੋਂ ਉਤਰ ਗਿਆ ਹੈ ਅਤੇ ਪੂਰੀ ਖੇਡ ਇਕ ਆਦਮੀ ਦੇ ਹੱਥ ਵਿੱਚ ਆ ਗਈ ਹੈ।

ਅਗਾਮੀ ਲੋਕ ਸਭਾ ਚੋਣਾ ਵਿੱਚ ਭਾਜਪਾ ਵੱਲੋਂ 400 ਸੀਟਾਂ ਜਿੱਤਣ ਦੇ ਕੀਤੇ ਜਾ ਰਹੇ ਦਾਅਵੇ ਬਾਰੇ ਉਨ੍ਹਾਂ ਕਿਹਾ, ਅਸਲ ਵਿੱਚ ਇਹ ਫੈਸਲਾ ਤਾਂ ਦੇਸ਼ ਨੇ ਕਰਨਾ ਹੈ। ਆਮ ਚੋਣਾਂ ਤੋਂ ਪਹਿਲਾਂ ਈ ਵੀ ਐਮਜ਼ ਨੂੰ ਦਰੁਸਤ ਕਰਨਾ ਜ਼ਰੂਰੀ ਹੈ। ਜੇਕਰ ਅਜਿਹਾ ਨਾ ਹੋਇਆ ਤਾਂ 400 ਦਾ ਅੰਕੜਾ ਸੱਚ ਹੋ ਸਕਦਾ ਹੈ।’’

ਦੂਸਰੇ ਬੰਨੇ ਸੁਪਰੀਮ ਕੋਰਟ ਦੇ ਕੁਝ ਵੱਡੇ ਵਕੀਲਾਂ ਨੇ ‘ਈ ਵੀ ਐਮਜ਼ ਹਟਾਓ ਸੰਯੁਕਤ ਮੋਰਚਾ’ ਖੋਹਲ ਲਿਆ ਹੈ। ਜਿਸ ਦੀ ਅਗਵਾਈ ਸੁਪਰੀਮ ਕੋਰਟ ਦੇ ਵਕੀਲ ਸ੍ਰੀ ਭਾਨੂ ਪ੍ਰਤਾਪ ਸਿੰਘ ਅਤੇ ਉਸ ਦੇ ਕੁਝ ਸਾਥੀ ਕਰ ਰਹੇ ਹਨ। ਇਨ੍ਹਾਂ ਵਕੀਲਾਂ ਨੇ ਪ੍ਰੈਸ ਕਾਨਫਰਸ ਕਰਕੇ ਈਵੀਐਮ ਮਸ਼ੀਨ ਦੀ ਭਰੋਸੇ-ਯੋਗਤਾ ਤੇ ਸਵਾਲ ਚੁਕਦਿਆਂ ਕਈ ਇਕ ਤੱਥ ਪੇਸ਼ ਕੀਤੇ ਹਨ। ਨਾਲ ਹੀ ਈ ਵੀ ਐਮਜ਼ ਹਟਾਓ ਅੰਦੋਲਨ ਨੂੰ ਤੇਜ਼ ਕਰਨ ਦਾ ਐਲਾਨ ਕੀਤਾ ਹੈ।

ਕਿਸੇ ਸਮੇਂ ਭਾਜਪਾ ਵੀ ਈ ਵੀ ਐਮਜ਼ ਦੇ ਰੱਜ ਕੇ ਲਿਲਾਫ ਸੀ। ਪਰ ਭਾਜਪਾ ਜਦੋਂ ਦੀ ਭਾਰਤ ਦੀ ਸੱਤਾ ’ਤੇ ਕਾਬਜ਼ ਹੋਈ ਹੈ ਉਹਨਾਂ ਵਾਸਤੇ ਈ ਵੀ ਐਮਜ਼ ਫਾਇਦੇ ਦਾ ਸੌਦਾ ਸਾਬਤ ਹੋਇਆ ਹੈ। ਇਸ ਫਾਇਦੇ ਨੂੰ ਸਥਾਈ ਬਣਾਈ ਰਖਣ ਵਾਸਤੇ ਜਿਥੇ ਭਾਰਤ ਦੀਆਂ ਹੋਰ ਸੰਵਿਧਾਨਕ ਅਜ਼ਾਦ ਸੰਸਥਵਾਂ ਨੂੰ ਆਪਣੇ ਮੁਤਾਬਕ ਚਲਾਉਣ ਵਾਸਤੇ ਰਾਹ ਕਢ ਲਏ ਹਨ ਉਥੇ ਦੇਂਦਰੀ ਸਰਕਾਰ ਨੇ ਇਲੈਕਸ਼ਨ ਕਮਿਸ਼ਨ ਨੂੰ ਵੀ ਅਜ਼ਾਦ ਨਹੀਂ ਰਹਿਣ ਦਿਤਾ। ਇਹੋ ਕਾਰਨ ਹੈ ਕਿ ਈਵੀਐਮ ਪ੍ਰਤੀ ਇਲੈਕਸ਼ਨ ਕਮਿਸ਼ਨਰ ਕੋਈ ਗੱਲ ਸੁਨਣ ਲਈ ਤਿਆਰ ਨਹੀਂ।

ਇਕ ਹੋਰ ਫਾਇਦਾ ਲੈਣ ਵਾਸਤੇ ਅਯੋਧਿਆ ਵਿਚ ਰਾਮ-ਮੰਦਰ ਬੇਸ਼ਕ ਅੱਧਾ-ਅਧੂਰਾ ਬਣਿਆ ਹੈ ਪਰ ਉਸਦੇ ਉਦਘਾਟਨ ਨੂੰ ਵੱਡੇ ਪੱਧਰ ਤੇ ਇਕ ਈਵੈਂਟ ਵਜੋਂ ਵੀ ਪ੍ਰਚਾਰਿਆ ਜਾ ਰਿਹਾ ਹੈ।

ਕਾਂਗਰਸੀ ਆਗੂ ਪਿਤਰੋਦਾ ਨੇ ਕਿਹਾ ਹੈ ਕਿ ਅਯੁੱਧਿਆ ਵਿੱਚ ਰਾਮ ਮੰਦਰ ਨੂੰ ਲੈ ਕੇ ਉਨ੍ਹਾਂ ਦੇ ਬਿਆਨ ਨੂੰ ਤੋੜ-ਮਰੋੜ ਕੇ ਪੇਸ਼ ਕੀਤਾ ਗਿਆ ਹੈ ਤੇ ਉਨ੍ਹਾਂ ਦਾ ਮੰਨਣਾ ਹੈ ਕਿ ਧਰਮ ਇਕ ਵਿਅਕਤੀਗਤ ਮਾਮਲਾ ਹੈ ਜਿਸ ਨੂੰ ਰਾਜਨੀਤੀ ਨਾਲ ਨਹੀਂ ਜੋੜਨਾ ਚਾਹੀਦਾ। ਕਾਬਿਲੇਗੌਰ ਹੈ ਕਿ ਅਜਿਹੀਆਂ ਖਬਰਾਂ ਨਸ਼ਰ ਹੋਈਆਂ ਹਨ ਜਿਸ ਵਿੱਚ ਸੈਮ ਪਿਤਰੋਦਾ ਨੇ ਕਿਹਾ ਸੀ ਕਿ ਪੂਰਾ ਦੇਸ਼ ਰਾਮ ਮੰਦਰ ’ਤੇ ਅਟਕਿਆ ਹੋਇਆ ਹੈ। ਰਾਹੁਲ ਗਾਂਧੀ ਦੀ ਅਗਵਾਈ ਹੇਠ ਕਾਂਗਰਸ ਦੀ ਅਗਾਮੀ ‘ਭਾਰਤ ਨਿਆਏ ਯਾਤਰਾ’ ਬਾਰੇ ਉਨ੍ਹਾ ਕਿਹਾ, ‘ਅਗਲੀਆਂ ਲੋਕ ਸਭਾ ਚੋਣਾਂ ਦੇਸ਼ ਦੇ ਭਵਿੱਖ ਨੂੰ ਤੈਅ ਕਰਨਗੀਆਂ ਜਿਥੋਂ ਪਤਾ ਲੱਗੇਗਾ ਕਿ ਅਸੀਂ ਕਿਸ ਤਰ੍ਹਾਂ ਦਾ ਦੇਸ਼ ਬਣਾਉਣਾ ਚਾਹੁੰਦੇ ਹਾਂ। ਉਨ੍ਹਾਂ ਸਵਾਲ ਚੁਕਿਆ ਕਿ, ‘‘ਕੀ ਤੁਸੀ ਅਜਿਹਾ ਦੇਸ਼ ਬਣਾਉਣਾ ਚਾਹੁੰਦੇ ਹੋ ਜਿਸ ਬਾਰੇ ਸੰਵਿਧਾਨ ’ਚ ਜ਼ਿਕਰ ਕੀਤਾ ਗਿਆ ਹੈ, ਜਿਥੇ ਹਰ ਧਰਮ ਦਾ ਸਨਮਾਨ ਹੋਵੇ, ਸਾਰੀਆਂ ਸੰਸਥਾਵਾਂ ਖੁਦਮੁਖਤਿਆਰ ਹੋਣ, ਜੋ ਇਕ ਸਭਿਅਕ ਸਮਾਜ ਨੂੰ ਕੰਮ ਕਰਨ ਦੇਵੇ ਜਾਂ ਇਕ ਅਜਿਹੇ ਦੇਸ਼ ਨੂੰ ਉਸਾਰਨਾ ਚਾਹੁੰਦੇ ਹੋ ਜੋ ਇਕ ਧਰਮ ’ਤੇ ਆਧਾਰਿਤ ਹੋਵੇ।’’

ਸਾਡਾ ਮਤ ਹੈ ਕਿ ਹਰ ਭਾਰਤੀ ਨੂੰ ਇਨ੍ਹਾਂ ਮੁਦਿਆਂ ਪ੍ਰਤੀ ਜਾਗਰੂਕ ਹੋਣਾ ਪਏਗਾ।

– ਪ੍ਰੋ. ਬਲਵਿੰਦਰ ਪਾਲ ਸਿੰਘ

# ਕਿਸਾਨੀ ਲਹਿਰ ਲਈ ਬਾਬਾ ਰਾਮ ਸਿੰਘ ਜੀ ਰੋਲ ਮਾਡਲ

ਖਾਲਸਾ ਰਾਜ ਦਾ ਮਹਾਨ ਯੋਧਾ ਤੇ ਲੋਕ ਮੁਕਤੀ ਦਾ ਅੰਦੋਲਨ ਖੜਾ ਕਰਨ ਵਾਲਾ ਪੂੰਜੀਵਾਦੀਆਂ ਵਿਰੁਧ ਵਡੀ ਚੁਣੌਤੀ ਤੇ ਕਿਰਤੀਆਂ ਦੇ ਹੱਕਾਂ ਦਾ ਪਹਿਰੇਦਾਰ ਬਾਬਾ ਰਾਮ ਸਿੰਘ ਨੇ ਕੂਕਾ ਲਹਿਰ ਖੜੀ ਕਰਕੇ ਗੋਰਿਆਂ ਦੀ ਬਸਤੀਵਾਦ ਨੂੰ ਵਡੀ ਚੁਣੌਤੀ ਦਿਤੀ। ਕੋਈ ਵੀ ਅੰਦੋਲਨ ਇਸ ਪੱਧਰ ਉਪਰ ਗਾਂਧੀ ਤੇ ਇਸਦੇ ਸਮਰਥਕ ਹੁਣ ਤੱਕ ਖੜਾ ਨਾ ਕਰ ਸਕੇ ਕਿਉਂਕਿ ਕਿਰਤ ਤੇ ਬਰਾਬਰੀ ਦੇ ਅਧਿਕਾਰ ਇਹਨਾਂ ਦਾ ਏਜੰਡਾ ਨਹੀਂ ਸੀ। ਸਿੱਖਾਂ ਨੂੰ ਇਸ ਅੰਦੋਲਨ ਦੀ ਸਮਝ ਨਹੀਂ ਪਈ ਜੋ ਨਿਰੋਲ ਗੁਰੂ ਸਾਹਿਬਾਨ ਦੀ ਫਿਲਾਸਫੀ ਵਿਚੋਂ ਨਿਕਲਿਆ ਸੀ। ਸਿਖ ਹੁਣ ਵੀ ਇਸ ਨਰੇਟਿਵ ਤੇ ਲੋਕ ਮੁਕਤੀ ਦੇ ਅੰਦੋਲਨ ਨੂੰ ਨਹੀਂ ਸਮਝ ਰਹੇ। ਉਹ ਪੈਰਾਸ਼ੂਟੀ ਲੀਡਰਾਂ ਮਗਰ ਲਗਕੇ ਪੰਜਾਬ ਸੰਤਾਪ ਤਕ ਸੀਮਤ ਰਹਿਣਾ ਚਾਹੁੰਦੇ ਹਨ। ਲੋਕਾਂ ਦੀ ਅਗਵਾਈ ਤੇ ਅਜ਼ਾਦੀ ਗੁਰੂ ਸਾਹਿਬਾਨ ਦੀ ਸੋਚ ਵਿਚੋਂ ਪ੍ਰਗਟ ਇਤਿਹਾਸ ਹੈ। ਬਾਬਰ ਵਿਰੁਧ ਗੁਰੂ ਨਾਨਕ ਸਾਹਿਬ ਦੇ ਪ੍ਰਵਚਨ ਪੜੋ। ਸਿੱਖੀ ਜਾਤੀ ਸੰਕਲਪ ਨਹੀਂ, ਨਾ ਇਹ ਜਾਤ ਤੇ ਨਾ ਹੀ ਕੌਮ ਹੈ। ਇਹ ਗੁਰੂ ਦਾ ਪੰਥ ਹੈ। ਨਿਰਾਲਾ ਪੰਥ ਹੈ। ਲੋਕਾਂ, ਕਿਰਤੀਆਂ ਦਾ ਪੰਥ ਹੈ। ਸਰਬੱਤ ਦਾ ਭਲਾ ਤੇ ਸਾਂਝੀਵਾਲਤਾ, ਮਨੁੱਖੀ ਅਜ਼ਾਦੀ ਇਸ ਦਾ ਮਾਰਗ ਤੇ ਨਿਸ਼ਾਨਾ ਹੈ। ਬਾਬਾ ਰਾਮ ਸਿੰਘ ਦਾ ਅੰਦੋਲਨ ਇਸ ਸੋਚ ਵਿਚੋਂ ਨਿਕਲਿਆ ਸੀ। ਆਧੁਨਿਕ ਸਮੇਂ ਦੌਰਾਨ ਵੀ ਇਹ ਅੰਦੋਲਨ ਇਤਿਹਾਸ ਵਿਚ ਵੱਡੀ ਕਰਾਮਾਤ ਸਿਰਜਣ ਦੀ ਸ਼ਕਤੀ ਰਖਦਾ ਹੈ। ਅਸਲ ਵਿਚ ਸਾਨੂੰ ਆਪਣੇ ਅਜਿਹੇ ਮਹਾਨ ਨਾਇਕ ਨਹੀਂ ਤਿਆਗਣੇ ਚਾਹੀਦੇ। ਭਾਰਤ ਨੂੰ ਆਜ਼ਾਦ ਕਰਾਉਣ ਲਈ ਚੱਲੀਆਂ ਲਹਿਰਾਂ ਚੋਂ ਬਾਬਾ ਰਾਮ ਸਿੰਘ ਦੁਆਰਾ ਚਲਾਈ ਗਈ ਕੂਕਾ ਲਹਿਰ ਬਹੁਤ ਮਹੱਤਵਪੂਰਨ ਸਥਾਨ ਰੱਖਦੀ ਹੈ। ਇਸ ਲਹਿਰ ਦੇ ਮੋਢੀ ਬਾਬਾ ਰਾਮ ਸਿੰਘ ਨੇ ਅੰਗਰੇਜ ਸਰਕਾਰ ਨਾਲ ਸਭ ਤੋਂ ਪਹਿਲਾਂ ਟੱਕਰ ਲੈ ਕੇ ਉਸ ਦੇ ਅਤਿਆਚਾਰਾਂ ਵਿਰੁੱਧ ਇਕ ਲੋਕ- ਪੱਖੀ ਲਹਿਰ ਪੈਦਾ ਕੀਤੀ। ਬਾਬਾ ਰਾਮ ਸਿੰਘ ਕੂਕਾ ਦਾ ਜਨਮ ਬਸੰਤ ਪੰਚਮੀ ਵਾਲੇ ਦਿਨ 3 ਫਰਵਰੀ 1816 ਨੂੰ ਪਿੰਡ ਭੈਣੀ ਅਰਾਈਆਂ (ਲੁਧਿਆਣਾ) ਵਿਖੇ ਮਾਤਾ ਸਦਾ ਕੌਰ ਦੀ ਕੁੱਖੋਂ ਬਾਬਾ ਜੱਸਾ ਸਿੰਘ ਜੋ ਕਿ ਇਕ ਤਰਖਾਣ ਦਾ ਕੰਮ ਕਰਦੇ ਸਨ, ਦੇ ਘਰ ਹੋਇਆ। ਸੰਨ 1836 ਵਿਚ ਉਹ ਮਹਾਰਾਜਾ ਰਣਜੀਤ ਸਿੰਘ ਦੀ ਸ਼ਹਿਜ਼ਾਦਾ ਨੌਨਿਹਾਲ ਸਿੰਘ ਪਲਟਨ ਵਿਚ ਭਰਤੀ ਹੋ ਗਏ ਪਰ ਆਪ 1845 ਵਿਚ ਖਾਲਸਾ ਰਾਜ ਦੀ ਹਾਰ ਬਾਅਦ ਚਿੰਤਨ ਕਰਨ ਲਗ ਪਏ ਤੇ ਖਾਲਸਾ ਰਾਜ ਦੇ ਹਿਤ ਵਿਚ ਲੋਕ ਅੰਦੋਲਨ ਖੜਾ ਕਰਨ ਲਈ ਰੁਝ ਗਏ। ਲੋਕਾਂ ਨੂੰ ਗੋਰਿਆਂ ਦੀ ਬਸਤੀਵਾਦ ਗੁਲਾਮੀ ਦੀਆਂ ਜੰਜੀਰਾਂ ਤੋਂ ਮੁਕਤ ਕਰਵਾਉਣ ਲਈ ਕੂਕਾ ਲਹਿਰ ਸਿਰਜੀ। ਉਨ੍ਹਾਂ ਦੀ ਇਸ ਲਹਿਰ ਨੇ ਲੰਬੇ ਸਮੇਂ ਤੋਂ ਅੰਗ੍ਰੇਜ਼ਾਂ ਦੇ ਅਤਿਆਚਾਰ ਸਹਿ ਰਹੇ ਲੋਕਾਂ ਵਿਚ ਇਕ ਨਵੀਂ ਰੂਹ ਫੂਕ ਦਿੱਤੀ ਅਤੇ ਉਹ ਹਰ ਹਾਲ ਵਿਚ ਲੋਕ ਅਜਾਦੀ ਲਈ ਮਰ ਮਿਟਣ ਲਈ ਤਿਆਰ ਹੋ ਗਏ। ਬਾਬਾ ਰਾਮ ਸਿੰਘ ਨੇ ਅੰਗਰੇਜ਼ਾਂ ਨੂੰ ਭਾਰਤ ਦੇ ਬਾਹਰ ਕੱਢਣ ਲਈ ਸਭ ਤਾਂ ਪਹਿਲਾਂ ਨਾ-ਮਿਲਵਰਤਨ ਲਹਿਰ ਚਲਾਈ। ਇਸ ਲਹਿਰ ਦਾ ਭਾਵ ਇਹ ਸੀ ਕਿ ਅੰਗਰੇਜ਼ਾਂ ਦਾ ਹਰ ਪੱਖੋਂ ਬਾਈਕਾਟ ਕੀਤਾ ਜਾਵੇ। ਇਹਨਾਂ ਦੇ ਪਿਛਲਗ ਪੂੰਜੀਪਤੀਆਂ ਦਾ ਬਾਈਕਾਟ ਹੋਵੇ ਜੋ ਲੋਕਾਂ ਦਾ ਖੂਨ ਚੂਸ ਰਹੇ ਹਨ ਤੇ ਅੰਗਰੇਜ਼ ਹਕੂਮਤ ਦੀ ਤਾਕਤ ਹਨ। ਉਨ੍ਹਾਂ ਨੇ ਵਿਦੇਸ਼ੀ ਵਸਤਾਂ ਦਾ ਬਾਈਕਾਟ ਅਤੇ ਸਵਦੇਸ਼ੀ ਦਾ ਪ੍ਰਚਾਰ ਕੀਤਾ। ਉਨ੍ਹਾਂ ਨੇ ਭਾਰਤੀਆਂ ਨੂੰ ਅੰਗਰੇਜਾਂ ਦੀਆਂ ਕਚਹਿਰੀਆਂ, ਸਕੂਲ-ਕਾਲਜ, ਰੇਲਾਂ, ਡਾਕ-ਤਾਰ ਅਤੇ ਸਰਕਾਰੀ ਨੌਕਰੀਆਂ ਦਾ ਮੁਕੰਮਲ ਤੌਰ 'ਤੇ ਬਾਈਕਾਟ ਕਰਨ ਦੀ ਪ੍ਰੇਰਨਾ ਦਿੱਤੀ। ਲੋਕਾਂ ਦੇ ਆਪਸੀ ਝਗੜਿਆਂ ਨੂੰ ਪੰਚਾਇਤਾਂ ਰਾਹੀਂ ਨਿਪਟਾਇਆ ਜਾਣ ਲਗਾ ਅਤੇ ਲੋਕਾਂ ਨੇ ਘਰੀਂ ਬੁਣੇ ਖੱਦਰ ਦੇ ਕਪੜੇ ਪਾਉਣੇ ਸ਼ੁਰੂ ਕਰ ਦਿਤੇ। ਇਕ ਥਾਂ ਤੋਂ ਦੂਜੀ ਥਾਂ ਜਾਣ ਲਈ ਮੋਟਰ ਰੇਲਾਂ ਦੀ ਥਾਂ ਪੈਦਲ ਦਾ ਘੋੜਿਆਂ ਦੀ ਵਰਤੋਂ ਹੋਣ ਲੱਗੀ। ਕੂਕਿਆਂ ਨੇ ਆਪਣੀ ਸੁਤੰਤਰ ਡਾਕ ਸੇਵਾ ਸ਼ੁਰੂ ਕੀਤੀ ਜਿਸ ਦੀ ਸਹਾਇਤਾ ਨਾਲ ਉਨ੍ਹਾਂ ਨੇ ਆਪਣੇ ਅੰਦੋਲਨ ਦਾ ਹੋਰ ਵਿਸਥਾਰ ਕੀਤਾ। ਇਹ ਗੱਲ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦ ਦੇ ਇਸ ਸੰਦੇਸ਼ ਤੋਂ ਸਪਸ਼ਟ ਹੁੰਦੀ ਹੈ ਕਿ ਬਾਬਾ ਰਾਮ ਸਿੰਘ ਸੁਤੰਤਰਤਾ ਨੂੰ ਵੀ ਧਰਮ ਦਾ ਇਕ ਅਵੱਸ਼ਕ ਅੰਗ ਸਮਝਦੇ ਸਨ ਅਤੇ ਕੂਕਾ ਲਹਿਰ ਦਾ ਸੰਗਠਨ ਬਹੁਤ ਜ਼ੋਰਦਾਰ ਹੋ ਗਿਆ ਸੀ। ਸਾਡੇ ਦੇਸ਼ ਵਿਚ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਅੰਦੋਲਨ ਚਲਾਇਆ, ਉਸ ਨੂੰ ਗੁਰੂ ਰਾਮ ਸਿੰਘ ਨੇ 50 ਸਾਲ ਪਹਿਲਾਂ ਹੀ ਭਾਰਤੀਆਂ ਵਿਚ ਪ੍ਰਚਲਿਤ ਕਰ ਦਿੱਤਾ ਸੀ। ਕੂਕਾ ਲਹਿਰ ਕਿਸਾਨੀ ਕਿਰਤੀਆਂ ਤੇ ਲੋਕਾਂ ਦਾ ਅੰਦੋਲਨ ਸੀ। ਬਾਬਾ ਜੀ ਦੀ ਅਗਵਾਈ 'ਚ ਕੂਕਿਆਂ ਨੇ ਅੰਗਰੇਜ਼ ਸਰਕਾਰ ਖ਼ਿਲਾਫ਼ ਦ੍ਰਿੜਤਾ ਤੇ ਮਜਬੂਤੀ ਨਾਲ ਜਮਹੂਰੀ ਅਤੇ ਸ਼ਾਂਤੀਪੂਰਨ ਢੰਗਾਂ ਰਾਹੀਂ ਅਜਿਹਾ ਜ਼ੋਰਦਾਰ ਸੰਘਰਸ਼ ਕੀਤਾ ਕਿ ਅੰਗਰੇਜ ਹਕੂਮਤ ਦੀਆਂ ਜੜ੍ਹਾਂ ਹਿੱਲ ਗਈਆਂ। ਆਪਣੇ ਅੰਦੋਲਨ ਦੇ ਕਾਰਜ ਖੇਤਰ ਨੂੰ ਹੋਰ ਵਧਾਉਣ ਦੇ ਮਕਸਦ ਨਾਲ ਬਾਬਾ ਰਾਮ ਸਿੰਘ ਨੇ ਪੰਜਾਬ ਨੂੰ 22 ਸੂਬਿਆਂ ਵਿਚ ਵੰਡ ਦਿੱਤਾ। ਹਰੇਕ ਸੂਬਾ ਇਕ ਜ਼ਿਲ੍ਹੇ ਦੇ ਬਰਾਬਰ ਹੁੰਦਾ ਸੀ ਉਸ ਦੇ ਮੁਖੀ ਨੂੰ ਸੂਬਾ ਕਿਹਾ ਜਾਂਦਾ ਸੀ। ਇਹ ਸੂਬੇ ਨਿਆਂ ਦਾ ਵੀ ਪ੍ਰਬੰਧ ਕਰਦੇ ਸਨ। ਸੰਨ 1863 ਤਕ ਇਹ ਅੰਦੋਲਨ ਵਿਸ਼ਾਲ ਰੂਪ ਧਾਰਨ ਕਰ ਗਿਆ। ਇਸ ਅੰਦੋਲਨ ਦੀ ਵੱਧਦੀ ਸ਼ਕਤੀ ਦਾ ਪਤਾ ਡੈਨੇਵਨ ਨਾਂ ਦੇ ਇਕ ਅੰਗਰੇਜ਼ ਵੱਲੋਂ ਸਰਕਾਰ ਨੂੰ ਲਿਖੇ ਇਕ ਪੱਤਰ ਤੋਂ ਲੱਗਦਾ ਹੈ ਜਿਸ ਵਿਚ ਉਸ ਨੇ ਲਿਖਿਆ ਸੀ, ਦੇਸ਼ ਵਿੱਚ ਇਕ ਭਿਆਨਕ ਚੱਕਰ ਚੱਲ ਰਿਹਾ ਹੈ ਅਤੇ ਗੁਰੂ ਰਾਮ ਸਿੰਘ ਨੇ ਸਾਡੇ ਵਿਰੁੱਧ ਦੋ ਲੱਖ ਲੋਕਾਂ ਨੂੰ ਬਗਾਵਤ ਕਰਨ ਅਤੇ ਅੰਤ ਸਾਨੂੰ ਪੰਜਾਬ ਤੋਂ ਬਾਹਰ ਕੱਢਣ ਲਈ ਇਕੱਠੇ ਕਰ ਲਿਆ ਹੈ। ਅਗਲੇ ਵਰ੍ਹੇ ਦੇ ਮੁੱਢ ਵਿਚ ਕਿਸੇ ਉਥਲ- ਪੁਥਲ ਦੀ ਸੰਭਾਵਨਾ ਹੈ। ਭਾਵੇਂ ਕਿ 1863 ਤੋਂ ਅੰਗਰੇਜ਼ੀ ਹਕੂਮਤ ਨੇ ਕੂਕਿਆਂ ਦੀਆਂ ਗਤੀਵਿਧੀਆਂ 'ਤੇ ਧਿਆਨ ਕੇਂਦਰਿਤ ਕਰ ਲਿਆ ਸੀ ਪਰ ਦੂਰਦਰਸ਼ੀ ਸੋਚ ਦੇ ਮਾਲਕ ਬਾਬਾ ਰਾਮ ਸਿੰਘ ਜੀ ਨੇ ਅੰਦਰੋਂ ਅੰਦਰੀ ਆਪਣੇ ਸੰਗਠਨ ਨੂੰ ਸ਼ਕਤੀਸ਼ਾਲੀ ਬਣਾਉਣ ਦੇ ਸੰਦੇਸ਼ ਨਾਲ, ਨੇਪਾਲ, ਅਫਗਾਨਿਸਤਾਨ, ਕਸ਼ਮੀਰ, ਰੂਸ ਆਦਿ ਨਾਲ ਰਾਜਨੀਤਕ ਸਬੰਧ ਵੀ ਕਾਇਮ ਕਰ ਲਏ ਸਨ। ਮਲੇਰਕੋਟਲਾ ਦਾ ਸ਼ਹੀਦੀ ਸਾਕਾ ਕੂਕਾ ਲਹਿਰ ਦੀ ਪ੍ਰਮੁੱਖ ਘਟਨਾ ਹੈ। 17 ਜਨਵਰੀ 1872 ਨੂੰ 66 ਕੂਕਾ ਦੇਸ਼-ਭਗਤਾਂ ਨੂੰ ਗ੍ਰਿਫਤਾਰ ਕਰ ਕੇ ਮਲੇਰਕੋਟਲਾ ਦੇ ਨੇੜੇ ਇਕ ਕੱਲਰ ਵਿਚ ਤੋਪਾਂ ਨਾਲ ਉਡਾ ਦਿੱਤਾ ਗਿਆ। ਬਾਬਾ ਰਾਮ ਸਿੰਘ ਨੂੰ ਜਲਾਵਤਨ ਕਰ ਕੇ ਰੰਗੂਨ ਭੇਜ ਦਿੱਤਾ ਗਿਆ ਤਾਂ ਜੋ ਇਸ ਅੰਦੋਲਨ ਦੀ ਸ਼ਕਤੀ ਨੂੰ ਸੱਟ ਮਾਰੀ ਜਾ ਸਕੇ। ਇਸ ਅੰਦੋਲਨ ਦੇ ਫੇਲ ਹੋਣ ਦਾ ਕਾਰਣ ਗਾਂ ਮਾਰਨ ਵਾਲੇ ਝਟਕਈਆਂ ਦਾ ਕਤਲ ਸੀ। ਇਹ ਬੇਸ਼ਕ ਵੀ ਬਾਬਾ ਰਾਮ ਸਿੰਘ ਦੇ ਏਜੰਡੇ ਦਾ ਹਿੱਸਾ ਨਹੀਂ ਸੀ। ਅੰਗਰੇਜ਼ ਸਰਕਾਰ ਵਲੋਂ ਹਿੰਸਕ ਤੱਤ ਵਾੜ ਕੇ ਆਪਣੇ ਏਜੰਡੇ ਸਿਰਜਕੇ ਇਸ ਮਹਾਨ ਅੰਦੋਲਨ ਨੂੰ ਖਤਮ ਕੀਤਾ ਗਿਆ। ਖਾਲਸਾ ਰਾਜ ਦੇ ਮਹਾਨ ਯੋਧੇ ਤੇ ਗੁਰੂ ਨਾਨਕ ਦੇ ਸਿੱਖ, ਕਿਰਤੀਆਂ ਦੇ ਰਾਖੇ ਬਾਬਾ ਰਾਮ ਸਿੰਘ ਜੀ ਇਕ ਮਹਾਨ ਸੁਤੰਤਰਤਾ ਸੰਗਰਾਮੀ ਹੋਣ ਦੇ ਨਾਲ-ਨਾਲ ਇਕ ਉੱਚ ਕੋਟੀ ਦੇ ਸਮਾਜ ਸੁਧਾਰਕ ਵੀ ਸਨ। ਉਨ੍ਹਾਂ ਨੇ ਪੰਜਾਬ ਵਿਚ ਕੁੜੀਆਂ ਨੂੰ ਮਾਰਨ ਦਾ ਵਿਰੋਧ ਕੀਤਾ। ਨਾਲ ਹੀ ਦਾਜ-ਪ੍ਰਥਾ ਅਤੇ ਖਰਚੀਲੀਆਂ ਰਸਮਾਂ ਦਾ ਵਿਰੋਧ ਕਰਦੇ ਹੋਏ, ਸਾਦਾ ਵਿਆਹ ਕਰਨ ਦੀ ਰੀਤ ਚਲਾਈ। ਉਨ੍ਹਾਂ ਦੇ ਇਸ ਅੰਦੋਲਨ ਨੇ ਅੰਗਰੇਜ਼ਾਂ ਨੂੰ ਭਾਰਤ' 'ਚੋਂ ਬਾਹਰ ਕੱਢਣ ਲਈ ਲੋਕਾਂ ਦੇ ਮਨ ਵਿਚ ਇਕ ਚੰਗਿਆੜੀ ਦਾ ਕੰਮ ਕੀਤਾ ਜੋ ਭਾਰਤ ਨੂੰ ਅਜਾਦ ਕਰਨ ਦੀ ਲਹਿਰ ਤੋਰ ਸਕਿਆ। ਅਜ ਵੀ ਇਹ ਅੰਦੋਲਨ ਕਿਸਾਨੀ ਲਹਿਰ ਲਈ ਮਹਤਤਾ ਰਖਦਾ ਹੈ।

**ਮੋਬਾ: 9815700916**

# ਨਵਾਂ ਵਰ੍ਹਾ ਮੁਬਾਰਕ

ਦੀਨਾ-ਬੰਧੂ
2024 ਦਾ ਨਵਾਂ ਵਰ੍ਹਾ,
ਤੇਰੀ ਦਿਆਲਤਾ, ਕਿਰਪਾਲਤਾ
ਤੇ ਰਹਿਮਤਾਂ ਦੀ
ਭਰਪੂਰ ਛਹਿਬਰ ਲੈ ਕੇ ਆਵੇ।
ਹਰ ਨਾਮਧਾਰੀ
ਹਰ ਦਿਨ, ਹਰ ਪਲ, ਹਰ ਘੜੀ,
ਤੇਰੀਆਂ ਰੂਹਾਨੀ ਤੇ ਦੁਨਿਆਵੀ
ਬਖਸ਼ਿਸ਼ਾਂ ਦਾ ਸੁੱਖ ਮਾਣੇ।
ਹਰ ਨਵੀਂ ਸਵੇਰ
ਤਾਜ਼ਗੀ ਦੀ ਫ਼ੁਹਾਰ ਲੈ ਕੇ ਆਵੇ
ਤੇ ਹਰ ਸ਼ਾਮ
ਸੁੱਖਨ-ਸੁਨੇਹੇ ਦੇਂਦੀ ਜਾਵੇ।
ਤੇਰੀ ਰੱਬੀ
ਛਤਰ-ਛਾਇਆ
ਤੇ
ਪਵਿੱਤਰ ਰਾਹਨੁਮਾਈ ਹੇਠ,
ਨਾਮਧਾਰੀ ਸਮਾਜ
ਨਵੀਆਂ ਪੁਲਾਂਘਾਂ ਪੁੱਟੇ
ਤੇ
ਨਵੇਂ ਦਿਸ-ਹੱਦੇ ਸਿਰਜੇ।
ਨਾਮਧਾਰੀ ਜੁਆਨੀ
ਗੱਭਰੂ ਤੇ ਮੁਟਿਆਰਾਂ
ਪੁਰਾਤਨਤਾ ਨੂੰ
ਕਾਇਮ ਰੱਖਦੇ ਹੋਏ,
ਨਵੇਂ ਯੁੱਗ ਨਾਲ
ਕਦਮ ਮਿਲਾ ਕੇ,
ਚੱਲਣ ਹੀ ਨਾ ਸਗੋਂ
ਨਵੀਆਂ ਪੈੜਾਂ ਪਉਣ।
ਸਮਾਜ ਦੀਆਂ ਨੂਹਾਂ
ਤੇ ਪੁੱਤਰ
ਆਪਣੇ ਬਜ਼ੁਰਗ ਮਾਪਿਆਂ ਪ੍ਰਤੀ
ਆਪਣੀ ਜ਼ਿੰਮੇਵਾਰੀ
ਸੰਜੀਦਗੀ ਨਾਲ ਨਿਭਾਉਣ।
ਕੁੱਲੀ, ਗੁੱਲੀ ਤੇ ਜੁੱਲੀ ਦੇ
ਬੁਨਿਆਦੀ ਸੁੱਖਾਂ ਨੂੰ ਮਾਣਦੇ ਹੋਏ
ਅਸੀਂ
ਧਾਰਮਿਕਤਾ ਦੀ ਕੰਨੀ ਨਾਲ ਵੀ
ਪੀਡੀ ਗੰਡ ਪਾਈ ਰੱਖੀਏ।
ਇਲਾਹੀ ਨਾਮ
ਸਾਡੇ ਹਿਰਦਿਆਂ ਨੂੰ
ਠੰਢਕ ਪਹੁੰਚਾਈ ਰੱਖੇ।
ਅਸੀਂ
ਮੁਹੱਬਤਾਂ ਦੇ ਬੀਜ਼
ਹਰ ਦਿੱਲ ਵਿੱਚ
ਬੀਜ਼ ਸਕੀਏ
ਤੇ
ਅਪਣੱਤ ਦੇ ਖੇੜੇ ਵੰਡਦੇ ਰਹੀਏ।
ਨਾਮਧਾਰੀ ਸਮਾਜ ਦੀ ਖ਼ੁਸ਼ਬੂਈ
ਕੁੱਲ ਜਹਾਨ ਵਿੱਚ ਰੁਮਕੇ।
ਹਰ ਇਕ ਦੇ ਮਨ ਨੂੰ
ਠੰਢਕ ਪਹੁੰਚਾਵੇ
ਤੇ
ਹਰ ਇਕ ਨੂੰ
ਆਤਮਿਕ ਸਰੂਰ ਨਾਲ
ਲਬਰੇਜ਼ ਕਰੇ।
ਨਿੰਦਾ,ਈਰਖਾ, ਬਖ਼ੀਲੀ ਦੀਆਂ
ਕੰਡਿਆਲੀਆਂ ਥ਼ੋਰਾਂ
ਸਾਡੇ ਹਿਰਦਿਆਂ ਵਿੱਚ
ਉੱਗਣ ਨਾ ਦੇਣਾ।
"ਮੇਰੇ ਪ੍ਰਭੂ ਜੀ"
ਸਤਿਗੁਰੂ ਜਗਜੀਤ ਸਿੰਘ ਜੀ ਦੀਆਂ
ਰੱਬੀ-ਰਹਿਮਤਾਂ ਦੀ ਮਹਿਕ
ਆਪ ਜੀ ਦੇ ਰਾਹੀਂ
ਕੁੱਲ ਸੰਸਾਰ ਵਿੱਚ ਸੰਚਿਤ ਹੋਵੇ ਜੀ।
"ਦਿਓ ਸਜਨ ਅਸੀਸੜੀਆਂ"

ਤੂੰ ਸੁੱਖ ਦਿੱਤੇ
ਬਹੁੱਤ ਦਿੱਤੇ
ਮਾਨਣ ਦੀ ਜਾਚ ਵੀ ਦੇਵੀਂ।
ਗਮਖ ਦੀ ਰਾਤ ਜੇ ਆਵੇ
ਸੁਹਣੀ ਪ੍ਰਭਾਤ ਵੀ ਦੇਵੀਂ।

**– ਤੇਰੀ ਦੀਦ ਦਾ ਮੁਨਤਿਜਰ**
**ਅਜੀਤ ਲਾਇਲ**



# ਆਸਟਰੇਲੀਆ, ਕੈਨੇਡਾ ਨਿਊਜ਼ੀਲੈਂਡ ਨੇ ਗਾਜ਼ਾ ਜੰਗਬੰਦੀ ਦਾ ਕੀਤਾ ਸਮਰਥਨ

**ਨਵੀ ਦਿੱਲੀ:** ਅਮਰੀਕਾ ਵਲੋਂ ਇਜ਼ਰਾਈਲ ਨੂੰ ਉਸ ਦੀ ਫੌਜੀ ਮੁਹਿੰਮ 'ਤੇ ਸਮਰਥਨ ਘਟਾਉਣ ਦੀ ਚਿਤਾਵਨੀ ਦੇਣ ਦੇ ਤੁਰਤ ਬਾਅਦ ਕੈਨੇਡਾ, ਆਸਟਰੇਲੀਆ ਅਤੇ ਨਿਊਜ਼ੀਲੈਂਡ ਨੇ ਗਾਜ਼ਾ ਵਿਚ ਟਿਕਾਊ ਜੰਗਬੰਦੀ ਲਈ ਤੁਰਤ ਅੰਤਰਰਾਸ਼ਟਰੀ ਯਤਨਾਂ ਦੀ ਹਮਾਇਤ ਕੀਤੀ ਹੈ। ਤਿੰਨਾਂ ਪ੍ਰਧਾਨ ਮੰਤਰੀਆਂ ਨੇ ਇਕ ਸਾਂਝੇ ਬਿਆਨ ਵਿਚ ਕਿਹਾ, 'ਅਸੀਂ ਗਾਜ਼ਾ ਵਿਚ ਆਮ ਨਾਗਰਿਕਾਂ ਲਈ ਘੱਟ ਰਹੀ ਸੁਰੱਖਿਅਤ ਥਾਂ ਤੋਂ ਚਿੰਤਤ ਹਾਂ। ਹਮਾਸ ਨੂੰ ਹਰਾਉਣ ਦੀ ਕੀਮਤ ਸਾਰੇ ਫਲਸਤੀਨੀ ਨਾਗਰਿਕਾਂ ਦੇ ਨਿਰੰਤਰ ਦੁੱਖ ਦਾ ਕਾਰਨ ਨਹੀਂ ਬਣਨੀ ਚਾਹੀਦੀ।'

ਉਨ੍ਹਾਂ ਕਿਹਾ ਕਿ ਜੰਗਬੰਦੀ ਇਕਪਾਸੜ ਨਹੀਂ ਹੋ ਸਕਦੀ, ਹਮਾਸ ਨੂੰ ਸਾਰੇ ਬੰਧਕਾਂ ਨੂੰ ਰਿਹਾਅ ਕਰਨਾ ਚਾਹੀਦਾ ਹੈ ਅਤੇ ਫਲਸਤੀਨੀ ਨਾਗਰਿਕਾਂ ਨੂੰ ਮਨੁੱਖੀ ਢਾਲ ਵਜੋਂ ਵਰਤਣਾ ਬੰਦ ਕਰਨਾ ਚਾਹੀਦਾ ਹੈ। ਇਸ ਤੋਂ ਪਹਿਲਾਂ ਯੂ.ਐਸ. ਦੇ ਰਾਸ਼ਟਰਪਤੀ ਜੋਅ ਬਾਈਡੇਨ ਨੇ ਕਿਹਾ ਕਿ ਇਜ਼ਰਾਈਲ ਗਾਜ਼ਾ 'ਤੇ ਅਪਣੀ ਅੰਨ੍ਹੇਵਾਹ ਬੰਬਾਰੀ ਕਾਰਨ ਸਮਰਥਨ ਗੁਆ ਰਿਹਾ ਹੈ ਅਤੇ ਬੈਂਜਾਮਿਨ ਨੇਤਨਯਾਹੂ ਨੂੰ ਅਪਣੀ ਕੱਟੜਪੰਥੀ ਨੀਤੀ ਨੂੰ ਬਦਲਣਾ ਚਾਹੀਦਾ ਹੈ, ਜਿਸ ਨਾਲ ਇਜ਼ਰਾਈਲੀ ਪ੍ਰਧਾਨ ਮੰਤਰੀ ਨਾਲ ਇਕ ਨਵੀਂ ਦਰਾੜ ਸਾਹਮਣੇ ਆ ਰਹੀ ਹੈ। ਕੈਨੇਡੀਅਨ ਪ੍ਰਧਾਨ ਮੰਤਰੀ ਜਸਟਿਨ ਟਰੂਡੋ ਨੇ ਓਟਾਵਾ ਵਿਚ ਪੱਤਰਕਾਰਾਂ ਨੂੰ ਦਸਿਆ ਕਿ ਉਨ੍ਹਾਂ ਗਾਜ਼ਾ ਸੰਘਰਸ਼ 'ਤੇ ਕੈਨੇਡਾ ਦੀ ਸਥਿਤੀ ਅਤੇ ਖੇਤਰ ਲਈ ਦੋ-ਰਾਜ ਹੱਲ ਪ੍ਰਤੀ ਵਚਨਬੱਧਤਾ ਬਾਰੇ ਨੇਤਨਯਾਹੂ ਨਾਲ ਗੱਲਬਾਤ ਕੀਤੀ ਹੈ। ਟਰੂਡੋ ਨੇ ਲਗਾਤਾਰ ਕਿਹਾ ਹੈ ਕਿ 7 ਅਕਤੂਬਰ ਨੂੰ ਦਖਣੀ ਇਜ਼ਰਾਈਲ ਵਿਚ ਹਮਾਸ ਦੁਆਰਾ ਘਾਤਕ ਹਮਲੇ ਤੋਂ ਬਾਅਦ ਇਜ਼ਰਾਈਲ ਨੂੰ ਅਪਣੀ ਰਖਿਆ ਕਰਨ ਦਾ ਅਧਿਕਾਰ ਹੈ, ਪਰ ਗਾਜ਼ਾ ਵਿਚ ਉਸ ਦੀ ਜਵਾਬੀ ਕਾਰਵਾਈ ਵਿਚ ਮਰਨ ਵਾਲਿਆਂ ਦੀ ਗਿਣਤੀ ਵਧਣ ਦੇ ਨਾਲ ਉਸ ਨੇ ਹੌਲੀ ਹੌਲੀ ਅਪਣਾ ਰੁਖ ਸਖ਼ਤ ਕਰ ਲਿਆ ਹੈ।

– ਨਰੈਣ ਸਿੰਘ ਜਲੰਧਰ

# ਪ੍ਰਣਾਮ ਸ਼ਹੀਦਾਂ ਨੂੰ

## ਮਲੇਰਕੋਟਲੇ ਦੇ ਅਮਰ ਸਹੀਦਾਂ ਨੂੰ ਯਾਦ ਕਰਦਿਆਂ

ਇਤਿਹਾਸ ਗਵਾਹ ਹੈ ਕਿ ਸੰਸਾਰ ਵਿਚ ਹਰੇਕ ਕ੍ਰਾਂਤੀ ਕੁਰਬਾਨੀ ਦੀ ਮੰਗ ਕਰਦੀ ਹੈ ਅਤੇ ਸੰਪੂਰਨ ਕ੍ਰਾਂਤੀ ਉਸ ਤੋਂ ਵੀ ਵਡੇਰੀ ਕੁਰਬਾਨੀ ਮੰਗਦੀ ਹੈ ਅਤੇ ਤਾਰੀਖਾਂ ਦੀ ਤਵਾਰੀਖ਼ ਹੈ ਕਿ ਜਿੰਨੀਆਂ ਵੱਡੀਆਂ ਕੁਰਬਾਨੀਆਂ ਤੇ ਸੰਘਰਸ਼ ਰਹੇ, ਓਨੀਆਂ ਹੀ ਵੱਡੀਆਂ ਜਿੱਤਾਂ ਦੇ ਤਮਗੇ ਜਿੱਤਣ ਵਾਲੇ ਸੂਰਬੀਰਾਂ ਤੇ ਜੁਝਾਰੂਆਂ ਦੀਆਂ ਹਿੱਕਾਂ ਉਤੇ ਸੱਜਦੇ ਰਹੇ।

ਅਜ ਦੇ ਦਿਨ ਅਜਿਹਾ ਹੀ ਇਕ ਸੰਘਰਸ਼ ਜਾਨਾਂ ਹੂਲ ਕੇ ਲੜਿਆ ਸੀ, ਸੰਪੂਰਨ ਆਜ਼ਾਦੀ ਅਤੇ ਕ੍ਰਾਂਤੀ ਲਈ ਚੀਨੀ ਵਾਲੇ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਰਜੀਵੜੇ ਨਾਮਧਾਰੀ ਸ਼ਹੀਦਾਂ ਨੇ ਮਲੇਰਕੋਟਲੇ ਦੀ ਧਰਤੀ ਉਤੇ।

ਦਗਦੀਆਂ ਤੋਪਾਂ ਅੱਗੇ ਆਪ-ਮੁਹਾਰੇ ਖਲੋ ਛਾਤੀ ਵਿੱਚ ਤੋਪਾਂ ਦੇ ਗੋਲਿਆਂ ਨਾਲ ਚੀਥੜੇ ਚੀਥੜੇ ਹੋ ਦੇਸ਼ ਦੀ ਆਜ਼ਾਦੀ ਲਈ ਜਾਨਾਂ ਕੁਰਬਾਨ ਕਰਨ ਦੀ ਲਾਸਾਨੀ ਮਿਸਾਲ, ਇਕ ਇਤਿਹਾਸਕ ਮੀਲ ਪੱਥਰ ਅਤੇ ਸ਼ਹਾਦਤ ਦੇ ਸਿਖਰ ਤੋਂ ਘੱਟ ਨਹੀਂ ਹੈ।

ਇਤਿਹਾਸ ਮਨੁੱਖ ਲਈ ਪ੍ਰੇਰਨਾ ਸਰੋਤ ਹੈ, ਖੁਸ਼ੀ ਗਮੀ ਦੇ ਹਰ ਇੱਕ ਮੌਕੇ ਸਮੇਂ ਮਨੁੱਖ ਆਪਣੇ ਪਿਛੋਕੜ ਵੱਲ ਨਜ਼ਰ ਸਾਨੀ ਕਰਦਾ ਹੈ। ਇਤਿਹਾਸ ਵਿੱਚ ਬਹੁਤ ਸਾਰੀਆਂ ਸੁੱਖਦ ਅਤੇ ਦੁੱਖਦ ਘਟਨਾਵਾਂ ਵਾਪਰਦੀਆਂ ਹਨ, ਜਿਹੜੀਆਂ ਸਾਨੂੰ ਸਬਕ ਪ੍ਰਦਾਨ ਕਰਦੀਆਂ ਹਨ। ਇਤਿਹਾਸ ਦੀਆਂ ਘਟਨਾਵਾਂ ਤੋਂ ਪ੍ਰੇਰਨਾ ਲੈ ਕੇ ਮਨੁੱਖ ਜੋਸ਼ ਅਤੇ ਉਤਸ਼ਾਹਪੂਰਵਕ ਅੱਗੇ ਵਧਣ ਲਈ ਯਤਨਸ਼ੀਲ ਰਹਿੰਦਾ ਹੈ। ਇਤਿਹਾਸਕ ਘਟਨਾਵਾਂ ਜਦੋਂ ਧਾਰਮਿਕ ਰੰਗ ਨਾਲ ਜੁੜੀਆਂ ਹੋਣ ਤਾਂ ਇਨ੍ਹਾਂ ਦੀ ਪ੍ਰੇਰਨਾ ਹੋਰ ਵੀ ਵਧੇਰੇ ਅਸਰਦਾਰ ਸਾਬਤ ਹੁੰਦੀ ਹੈ।

ਨਾਮਧਾਰੀ ਸਿੱਖ ਇਤਿਹਾਸ ਦੀ ਇਸ ਲਾਸਾਨੀ ਅਤੇ ਵਿਲੱਖਣ ਘਟਨਾ ਨੂੰ ਸਮੇਂ ਸਮੇਂ ਤੇ ਯਾਦ ਅਤੇ ਉਜਾਗਰ ਕਰਨ ਦੀ ਲੋੜ ਪੈਂਦੀ ਰਹਿੰਦੀ ਹੈ ਤਾਂ ਕਿ ਅਗਲੀ ਪੀੜ੍ਹੀ ਆਪਣੇ ਪਿਛੋਕੜ 'ਤੇ ਮਾਣ ਕਰਦੇ ਹੋਏ ਉਸੇ ਮਾਰਗ 'ਤੇ ਚੱਲਣ ਦੀ ਪ੍ਰੇਰਨਾ ਗ੍ਰਹਿਣ ਕਰਦੀ ਰਹੇ।

ਇਤਿਹਾਸ ਦੀਆਂ ਘਟਨਾਵਾਂ ਆਦਰਸ਼ ਸਮਾਜ ਦੀ ਸਿਰਜਣਾ ਲਈ ਚਾਨਣਮੁਨਾਰੇ ਦਾ ਕੰਮ ਕਰਦੀਆਂ ਹਨ। ਜਿਸ ਵੀ ਮਨੁੱਖ ਜਾਂ ਸਮਾਜ ਦਾ ਪਿਛੋਕੜ ਜਿੰਨਾ ਵੱਧੀਆ ਹੁੰਦਾ ਹੈ, ਓਨਾ ਹੀ ਉਹ ਵਰਤਮਾਨ 'ਤੇ ਮਾਣ ਮਹਿਸੂਸ ਕਰਦਾ ਹੈ।

ਵਿਰਾਸਤ ਦੇ ਪੱਖ ਤੋਂ ਨਾਮਧਾਰੀ ਸਿੱਖ ਬਹੁਤ ਹੀ ਅਮੀਰ ਹਨ ਕਿਉਂਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਦੁੱਤੀ ਦੇਣ ਸਦਕਾ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਪੁਨਰ ਸੁਰਜੀਤ ਹੋਈ ਅਤੇ ਇਕੱਲਾ ਇਕੱਲਾ ਨਾਮਧਾਰੀ ਸਿੱਖ ਇਸ ਦੀ ਜਿੰਦਾ ਮਿਸਾਲ ਹੈ।

ਧਰਮ ਬਾਰੇ ਗੱਲ ਕਰਨੀ ਜਿੰਨੀ ਸੁਖਾਲੀ ਹੈ,ਇਹ ਮਾਰਗ ਧਾਰਨ ਕਰਨਾ ਓਨਾ ਹੀ ਬਿਖਮ ਹੈ। ਕਿਉਂਕਿ ਅਜਿਹੀਆਂ ਸ਼ਹਾਦਤਾਂ ਦੀ ਬੁਲੰਦੀ ਦਾ ਨਾਤੂਆ ਉਨ੍ਹਾਂ ਦੀਆਂ ਆਪਣੇ ਮੁਰਸ਼ਦ ਪ੍ਰਤੀ, ਧਰਮ ਪ੍ਰਤੀ, ਆਪਣੇ ਦੇਸ਼ ਦੇ ਸਵਦੇਸ਼ੀ ਹਿਤਾਂ ਪ੍ਰਤੀ ਜੁੜਿਆ ਹੁੰਦਾ ਹੈ। ਧਰਮ ਦੀਆਂ ਕਦਰਾਂ -ਕੀਮਤਾਂ ਪੈਗੰਬਰਾਂ ਦੇ ਸਮੇਂ ਪੂਰਨ ਤੌਰ 'ਤੇ ਬਲਵਾਨ ਹੁੰਦੀਆਂ ਹਨ ਪਰ ਉਨ੍ਹਾਂ ਦੀ ਦੇਹੀ ਗੈਰ ਹਾਜ਼ਰੀ ਉਪਰੰਤ ਇਹ ਮੱਧਮ ਪੈਣੀਆਂ ਅਰੰਭ ਹੋ ਜਾਂਦੀਆਂ ਹਨ।

ਇਹ ਮੱਧਮ ਨਾ ਪੈਣ,ਇਹ ਹਮੇਸ਼ਾ ਸਾਡਿਆਂ ਚਿਤਵਿਆਂ ਵਿੱਚ ਜਿੰਦਾ ਰਹਿਣ, ਅਮਰ ਰਹਿਣ, ਇਹ ਹਰ ਇਕ ਨਾਮਧਾਰੀ ਦਾ ਫਰਜ਼ ਬਣਦਾ ਹੈ।

ਅੱਜ ਦੇ ਦਿਨ ਦੇ ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦੀ ਸਾਕੇ ਨੂੰ ਯਾਦ ਕਰਦਿਆਂ, ਅਦਬ ਨਾਲ ਸਿਰ ਝੁਕਾਉਂਦਿਆਂ ਪ੍ਰਣਾਮ ਸ਼ਹੀਦਾਂ ਨੂੰ।

# ਨਵੇਂ ਵਰ੍ਹੇ ਤੇ....

ਜੋ ਗੁਜਰਿਆ ਉਹ ਵੀ ਬਹੁਤ ਕੁਝ ਲੈ ਗਿਆ ਤੇ ਬਹੁਤ ਕੁਝ ਦੇ ਵੀ ਗਿਆ। ਜਿਸ ਤਰ੍ਹਾਂ ਦਾ ਜੀਵਨ ਮਿਲਿਆ ਸਵੀਕਾਰ ਕੀਤਾ ਤੇ ਕੁਦਰਤ ਦਾ ਧੰਨਵਾਦ ਕੀਤਾ। ਦੁੱਖ, ਮੁਸੀਬਤਾਂ, ਨਾਕਾਮੀਆਂ ਝੱਲਣ ਦੀ ਸ਼ਕਤੀ ਜੇਕਰ ਬਰਕਰਾਰ ਰਹੇ ਤਾਂ ਇਨਸਾਨ ਕਮਜ਼ੋਰ ਹੋ ਕੇ ਵੀ ਤਾਕਤਵਰ ਹੋ ਨਿਕਲਦਾ ਹੈ। ਇਸ ਦੇ ਨਾਲ ਨਾਲ ਸੁੱਖ, ਖੁਸ਼ਹਾਲੀ ਸਮੇਂ ਹੰਕਾਰ ਤੋਂ ਬਚਣਾ, ਕਮਜ਼ੋਰ ਤੇ ਲੋੜਵੰਦ ਲਈ ਖੜ੍ਹੇ ਰਹਿਣਾ ਅਤੇ ਆਪਣੀ ਅਮੀਰੀ ਸਮੇਂ ਵੀ ਧਰਤੀ ਤੇ ਪੈਰ ਰੱਖੀ ਰੱਖਣਾ, ਬਿਨਾਂ ਭੇਦ-ਭਾਵ ਸਭਨਾਂ ਲਈ ਪੇਸ਼ ਆਉਣਾ ਅਤੇ ਮਨੁੱਖਤਾ ਦਾ ਫਰਜ਼ ਅਦਾ ਕਰਨ ਦਾ ਹੱਕ ਅਦਾ ਕਰਨ ਦਾ ਫਰਜ਼ ਨਾ ਭੁੱਲਣਾ। ਅਪਣੇ ਪਰਿਵਾਰ ਨੂੰ ਨਹੀਂ ਭੁਲਣਾ ਤੇ ਦੂਜੇ ਲਈ ਬੁਰਾ ਨਾ ਸੋਚਣਾ। ਆਪ ਖੂਬ ਤਰੱਕੀ ਕਰੋ ਅਤੇ ਦੂਜਿਆਂ ਦੀ ਖੁਸ਼ਹਾਲੀ ਤੋਂ ਹਿਰਖ ਨਾ ਕਰੋ, ਕਿਉਂਕਿ ਜਿੰਦਗੀ ਵਿਚ ਆਪ ਜਿੱਥੇ ਵੀ ਵੱਸੋ ਉਥੋਂ ਦੀ ਮਿੱਟੀ, ਪੌਣ ਪਾਣੀ ਸਭ ਜੀਆਂ ਉਤੇ ਮਿਹਰਵਾਨ ਰਹੇ।

ਪੁਰਾਣੀਆਂ ਯਾਦਾਂ ਅਤੇ ਬੀਤਿਆ ਵੇਲਾ ਆਪ ਦੀ ਤਾਕਤ ਬਣੇ। ਆਉਣ ਵਾਲਾ ਸਮਾਂ ਜ਼ਿੰਦਗੀ ਦੇ ਤਮਾਮ ਖੂਬਸੂਰਤ ਰੰਗ ਲੈ ਕੇ ਆਵੇ।

ਹਾਲਾਤ ਕਦੋਂ ਕਿਸ ਤਰ੍ਹਾਂ ਦੇ ਆ ਜਾਣ ਕੋਈ ਨਹੀਂ ਜਾਣਦਾ। ਬੀਤਿਆ ਵਕਤ ਇਹ ਸਿਖਾ ਗਿਆ ਤੇ ਅਗਲੇ ਵਕਤ ਨੇ ਵੀ ਕੁਝ ਅਜਿਹੇ ਹੀ ਸਬਕ ਦੇਣੇ ਹਨ। ਜਦੋਂ ਵੀ ਵਕਤ ਆਵੇ ਆਪਣੇ ਆਪ ਵਿਚ ਰਹਿ ਕੇ ਗੁਜਾਰਣ ਦੀ ਤਾਕਤ ਤੇ ਵਿਸ਼ਵਾਸ਼ ਨੂੰ ਡੋਲਣ ਨਾ ਦਿਉ। ਤੁਹਾਡੇ ਜੀਵਨ ਦੀ ਹਰ ਆਸ਼ਾ ਸੰਪੂਰਣ ਹੋਵੇ ਤੇ ਇਸ ਲਈ ਸੰਘਰਸ਼ ਜਾਰੀ ਰੱਖਣਾ ਸਾਡਾ ਸਭ ਦਾ ਫਰਜ਼ ਬਣਦਾ ਹੈ। ਨਾਕਾਮੀਆਂ ਤੋਂ ਘਬਰਾਵੋ ਨਾ ਅਤੇ ਸਫਲਤਾਵਾ ਉਤੇ ਹੰਕਾਰੋ ਨਾ। ਜੀਵਨ ਆਨੰਦਮਈ ਰਹੇ ਇਹੋ ਅਰਦਾਸ ਹੈ ਗਰੀਬਨਿਵਾਜ਼ ਜੀ ਦੇ ਚਰਨਾਂ ਵਿੱਚ।

# ਸੰਤ ਗੁਰਮੁਖ ਸਿੰਘ ਰਹਿਬਰ ਪਿਆਨਾ ਕਰ ਗਏ



ਨਾਮਧਾਰੀ ਪੰਥ ਦੀ ਜਾਣੀ-ਪਛਾਣੀ ਸਖਸੀਅਤ, ਸ੍ਰੀ ਸਤਿਗੁਰੂ ਜਗਜੀਤ ਸਿਘ ਜੀ ਤੇ ਸਤਿਗੁਰੂ ਉਦੇ ਸਿੰਘ ਜੀ ਦੇ ਅਨੰਤ ਸੇਵਕ ਅਤੇ ਵਿਸ਼ਵ ਨਾਮਧਾਰੀ ਵਿਦਿਅਕ ਜਥਾ ਦੇ ਪ੍ਰਮੁਖ ਰਹੇ ਸੰਤ ਗੁਰਮੁਖ ਸਿੰਘ ਰਹਿਬਰ 8 ਜਨਵਰੀ 2024 ਨੂੰ ਇਸ ਸੰਸਾਰ ਤੋਂ ਪਿਆਨਾ ਕਰ ਗਏ । ਆਪ ਜੀ ਦਾ ਸਸਕਾਰ 10 ਜਨਵਰੀ ਨੂੰ ਗੁਰਦੁਵਾਰਾ ਸ੍ਰੀ ਭੈਣੀ ਸਾਹਿਬ ਵਿਖੇ ਹੋਰਨਾ ਤੋਂ ਇਲਾਵਾ ਨਾਮਧਾਰੀ ਪੰਥ ਦੀਆਂ ਵਿਸ਼ੇਸ਼ ਸਖਸ਼ੀਅਤਾਂ ਦੀ ਸਮੂਲੀਅਤ ਵਿਚ ਕਰ ਦਿਤਾ ਗਿਆ। ਆਪ ਪਿਛਲੇ 2 ਕੁ ਸਾਲਾਂ ਤੋਂ ਸ਼ਰੀਰ ਪੱਖੋਂ ਅਸਵਸਥ ਚਲ ਰਹੇ ਸਨ। ਆਪ ਜੀ ਦੀਆਂ ਨਾਮਧਾਰੀ ਪੰਥ ਨੂੰ ਦਿਤੀਆਂ ਨਿਸਵਾਰਥ ਸੇਵਾਵਾਂ ਪ੍ਰਤੀ ਵਟਸਟੈਪ ਉਤੇ ਆਪਣੀ ਸ਼ਰਧਾਂਜਲੀ ਭੇਂਟ ਕਰਦਿਆਂ ਕਈ ਇਕ ਵਿਅਕਤੀ ਵਿਸ਼ੇਸ਼ ਨੇ ਲਿਖਿਆ ਹੈ। ਨਾਮਧਾਰੀ ਵਿਦਿਅਕ ਜਥਾ ਦੇ ਹਰਪਾਲ ਸਿੰਘ ਸੋਧੀ ਲਿਖਦੇ ਹਨ ''ਅਕਸਰ ਸੁਣੀਦਾ ਹੈ ਕਿ ਫਲਾਣੇ ਨੇ ਸਾਨੂੰ ਉਂਗਲ ਫੜ ਕੇ ਤੁਰਨਾ ਸਿਖਾਇਆ ਪਰ ਰਹਿਬਰ ਜੀ ਉਹ ਸ਼ਖ਼ਸੀਅਤ ਸਨ ਜਿਨਾ ਨੇ ਬਾਂਹ ਫੜ ਕੇ ਤੇ ਘਰੋਂ ਕੱਢ ਕੇ ਫੇਰ ਉਂਗਲ ਫੜ ਕੇ ਤੁਰਨਾ ਸਿਖਾਇਆ। ਰਹਿਬਰ ਜੀ ਦੀਆਂ ਸੇਵਾਵਾਂ ਦਾ ਮੁੱਲ ਪਵੇਗਾ ਕਿ ਨਹੀਂ ਪਰ ਉਹਨਾਂ ਦੀ ਕਰਨੀ ਨੂੰ ਨਜ਼ਰ ਅੰਦਾਜ਼ ਕਰਨਾ ਵੀ ਕਠਿਨ ਹੋਵੇਗਾ। ਹਾਕੀ ਟੀਮ ਫਾਰਮ ਜਾਂ ਹੋਰ ਸੇਵਾਵਾਂ ਬਾਰੇ ਤਾਂ ਮੈਂ ਬਹੁਤਾ ਨਹੀਂ ਆਖ ਸਕਦਾ ਪਰ ਵਿਦਿਅਕ ਜੱਥੇ ਦੇ ਪ੍ਰਧਾਨ ਵਜੋਂ ਆਪ ਜੀ ਨੇ ਆਪਣੀ ਪਹਿਲੀ ਟੀਮ 'ਚ ਵਿਦਿਅਕ ਜਥੇ ਦਾ ਬੜਾ ਵਿਸਥਾਰ ਕੀਤਾ ਅਤੇ ਦੂਸਰੀ ਟੀਮ 'ਚ ਮੁੜ ਜਾਨ ਪਾਈ। ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹਜ਼ੂਰ ਸਤਿਗੁਰੂ ਉਦੇ ਸਿੰਘ ਜੀ ਦੀਆਂ ਆਸਾਂ ਉਮੀਦਾਂ ਨੂੰ ਸਤਿਗੁਰੂ ਸਾਹਿਬਾਨਾਂ ਦੀ ਕਿਰਪਾ ਸਦਕਾ ਸਿਰੇ ਚੜਾਇਆ। ਮੇਰਾ ਨਾਮ ਵਿਦਿਅਕ ਜੱਥੇ ਨਾਲ ਜੋੜਨ ਵਾਲੇ ਰਹਿਬਰ ਜੀ ਸਨ। ਪਰ ਇਸ ਤਰ੍ਹਾਂ ਆਖਣ ਵਾਲੇ ਰਹਿਬਰ ਜੀ ਦੇ ਚਾਹਵਾਨ ਹੋਰ ਵੀ ਬਥੇਰੇ ਹੋਣਗੇ ਜਿਨ੍ਹਾਂ ਨੇ ਰਹਿਬਰ ਜੀ ਦੀ ਪ੍ਰੇਰਨਾ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਉਦੇ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।''



ਜਲੰਧਰ ਤੋਂ ਸੰਤ ਨਰੈਣ ਸਿੰਘ ਆਪਣੇ ਸ਼ੋਕ ਸੰਦੇਸ਼ ਵਜੋਂ ਲਿਖਦੇ ਹਨ ''ਸੰਤ ਗੁਰਮੁਖ ਸਿੰਘ ਜੀ ਰਹਿਬਰ ਦਾ ਸਦੀਵੀ ਵਿਛੋੜਾ ਯਕੀਨਨ ਗੈਰ ਯਕੀਨੀ ਅਤੇ ਅਤਿਅੰਤ ਦੁਖਦਾਈ ਹੈ। 'ਸੰਤ ਮੂਏ ਕਿਆ ਰੋਈਐ ਜਉ ਆਪਣੇ ਗ੍ਰਿਹਿ ਜਾਇ।' ਸੰਤ ਜੀ ਦਾ ਨਾਮ ਵੀ ਗੁਰਮੁਖ ਸੀ ਅਤੇ ਸਮਾਜਿਕ ਆਚਾਰ ਵੀ ਗੁਰਮੁਖਾਂ ਵਾਲਾ ਸੀ। ਪ੍ਰਭਾਵੀ ਸ਼ਖਸੀਅਤ, ਹੰਸੂ ਹੰਸੂ ਕਰਦਾ ਚਿਹਰਾ, ਪੰਥ ਪ੍ਰਤੀ ਪ੍ਰੀਤ ਅਤੇ ਸੇਵਾ ਦਾ ਅਤੁੱਟ ਭੰਡਾਰ ਲੈ ਸਮੂਚਾ ਜੀਵਨ ਗੁਰੂ ਘਰ ਨੂੰ ਸਮਰਪਿਤ, ਗੁਰੂ ਲੜ ਲਗ ਕੇ ਸਫਲਾ ਕੀਤਾ ਹੈ। ਇਕ ਮਿਸਾਲੀ ਜੀਵਨ, ਸਭ ਤੋਂ ਉੱਤਮ, ਉਨ੍ਹਾਂ ਆਪਣੇ ਹੋਣਹਾਰ ਫਰਜੰਦਾਂ ਨੂੰ ਵੀ ਇਹੋ ਸੰਸਕਾਰ ਦਿੱਤੇ ਅਤੇ ਉਹ ਵੀ ਗੁਰੂ ਘਰ ਪ੍ਰਤੀ, ਪੰਥ ਪ੍ਰਤੀ ਆਪਣੀਆਂ ਸੇਵਾਵਾਂ ਅਰਪਣ ਕਰ ਰਹੇ ਹਨ। ਇਸ ਦੁੱਖ ਅਤੇ ਵਿਛੋੜੇ ਦੀ ਮੰਦਭਾਗੀ ਘੜੀ ਵਿੱਚ ਸਾਡੀਆਂ ਹਾਰਦਿਕ ਸੰਵੇਦਨਾਵਾਂ ਸੰਤ ਬਲਵੀਰ ਸਿੰਘ, ਸੰਤ ਗਿਆਨ ਸਿੰਘ ਅਤੇ ਸਮੂਹ ਪਰਿਵਾਰ ਨਾਲ ਹਨ।''

ਰਾਮਪੁਰਾ ਫੂੱਲ ਤੋਂ ਡਾ. ਲਖਵੀਰ ਸਿੰਘ ਜੀ ਨੇ ਲਿਖਿਆ ਹੈ ''ਸੰਤ ਗੁਰਮੁਖ ਸਿੰਘ ਰਹਿਬਰ ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥਾ ਜੀ ਦਾ ਵਿਛੋੜਾ ਅਸਹਿ ਅਤੇ ਅਤੀ ਦੁਖ ਦਾਇਕ ਹੈ। ਪਾਤਸ਼ਾਹ ਜੀ ਦੀ ਬਖਸ਼ਿਸ਼ ਨਾਲ ਉਹਨਾਂ ਨਾਮਧਾਰੀ ਪੰਥ ਦੀ ਸਾਰੀ ਜਿੰਦਗੀ ਅਣਥਕ ਸੇਵਾ ਕੀਤੀ ਹੈ। ਉਹਨਾਂ ਦੇ ਯੋਗਦਾਨ ਨੂੰ ਉਹਨਾਂ ਦੀ ਗੁਰਮਤਿ ਨੂੰ, ਉਹਨਾਂ ਦੇ ਜੀਵਨ ਨੂੰ ਕੋਟਾਨ ਕੋਟਿ ਪ੍ਰਣਾਮ।''

ਨਾਮਧਾਰੀ ਦਰਬਾਰ ਦੇ ਸੰਤ ਅਜੀਤ ਸਿੰਘ ਨਾਮਧਾਰੀ ਹੁਰਾਂ ਦੇ ਸ਼ਰਧਾਂਜਲੀ ਸ਼ਬਦ ਹਨ ''ਸ੍ਰੀ ਸਤਿਗੁਰੂ ਸਾਹਿਬਾਨ ਦੇ ਪਿਆਰੇ ਸਤਿਕਾਰੇ ਸਿਰੜੀ ਤੇ ਸਿਦਕੀ ਗੁਰਸਿੱਖ, ਤਨ ਮਨ ਧਨ ਨਾਲ ਸੇਵਾ ਸਿਮਰਨ ਕਰਦੇ ਹੋਏ ਜੀਵਨ ਯਾਤਰਾ ਪੂਰੀ ਕਰ ਸ੍ਰੀ ਚਰਨਾ ਵਿਚ ਜਾ ਬਿਰਾਜੇ। ਪਾਤਸ਼ਾਹ ਜੀ ਕਿਰਪਾ ਕਰਨ ਜਿਵੇਂ ਲੋਕ ਵਿਚ ਚਰਨਾਂ ਨਾਲ ਜੋੜੀ ਰਖਿਆ, ਪ੍ਰਲੋਕ ਵਿਚ ਵੀ ਚਰਨਾਂ 'ਚ ਨਿਵਾਸ ਬਖਸ਼ਣ। ਇਹੋ ਅਰਦਾਸ ਬੇਨਤੀ ਹੈ 'ਸੇਵਕ ਕੀ ਓੜਕਿ ਨਿਬਹੀ ਪ੍ਰੀਤਿ। ਜੀਵਤ ਸਾਹਿਬ ਸੇਵਿਓ ਅਪਨਾ ਚਲਤੇ ਰਖਿਓ ਚੀਤਿ।' ਅਗੋਂ ਰਣਜੀਤ ਸਿੰਘ ਮਨਨ ਲਿਖਦੇ ਹਨ ''ਸਤਿਗੁਰੂ ਕਿਰਪਾ ਕਰਨ ਬਿਰਥੀ ਕਦੇ ਨਾਂਹ ਜਾਵਈ ਤੁਹਾਡੇ ਰੱਬ ਰੂਪੀ ਸਾਧਾਂ ਦੀ ਅਰਦਾਸ ਜੀ।''

ਸ੍ਰੀ ਭੈਣੀ ਸਾਹਿਬ ਵਿਚ 14 ਜਨਵਰੀ 2024 ਨੂੰ ਸੰਤ ਗੁਰਮੁਖ ਸਿੰਘ ਜੀ ਨਮਿਤ ਸ਼ਰਧਾਂਜਲੀ ਸਮਾਗਮ ਵਿਚ ਸਤਿਗੁਰੂ ਉਦੇ ਸਿੰਘ ਜੀ ਨੇ ਬਚਨ ਕੀਤੇ ਕਿ ''ਗੁਰਮੁਖ ਸਿੰਘ ਬਚਪਨ ਵਿਚ ਜੀਵਨ ਨਗਰ ਆ ਗਏ ਸਨ। ਉਹਨਾ ਮਹਾਰਾਜ ਜੀ ਦੇ ਸਕੱਤਰ ਵਜੋਂ ਵੀ ਸੇਵਾ ਨਿਭਾਈ। ਗੁਰਮੁਖ ਸਿੰਘ ਨੂੰ ਮਿਲਦਿਆਂ ਹੀ ਮਹੌਲ 'ਚ ਖੁਸ਼ੀ ਆ ਜਾਂਦੀ ਸੀ। ਵਿਦਿਅਕ ਜਥਾ ਦੇ ਵਿਸਤਾਰ ਦਾ ਸੇਹਰਾ ਗੁਰਮੁਖ ਸਿੰਘ ਨੂੰ ਜਾਂਦਾ ਹੈ। ਮਿੰਨੀ ਵਿਦਿਅਕ ਸੰਮੇਲਨਾਂ ਦੀ ਸ਼ੁਰੂਆਤ ਗੁਰਮੁਖ ਸਿੰਘ ਨੇ ਕੀਤੀ। ਛੋਟੇ ਬੱਚਿਆਂ ਤਕ ਪਹੁੰਚ ਕੀਤੀ। ਵਿਦਿਅਕ ਜਥਾ ਨੂੰ ਬਹੁਤ ਫੈਲਾਇਆ। ਉਸ ਨਾਲ ਸਿੱਖੀ ਦਾ ਪ੍ਰਚਾਰ-ਪ੍ਰਸਾਰ ਹੋਇਆ। ਬੇਸ਼ਕ ਉਨ੍ਹਾਂ ਦੀ ਉਮਰ 74-75 ਸਾਲ ਦੀ ਸੀ ਪਰ ਲਗਦਾ ਨਹੀਂ ਸੀ। ਉਸਨੂੰ ਜਦੋਂ ਵੀ ਮਿਲਿਆ ਉਨ੍ਹਾਂ ਅਗੋਂ ਕਿਹਾ 'ਮੈਂ ਠੀਕ ਹਾਂ।' ਉਹ ਅਖੀਰ ਤਕ ਚੜ੍ਹਦੀ ਕਲਾ ਵਿਚ ਰਹੇ। ਸੋਹਣੀ ਸੇਵਾ ਨਿਭਾ ਕੇ ਗਏ ਨੇ।'' ਆਪਣੇ ਪ੍ਰਵਚਨਾ ਦੇ ਅਖੀਰ 'ਚ ਸਤਿਗੁਰੂ ਜੀ ਨੇ ਪ੍ਰਵਾਰ ਪ੍ਰਤੀ ਸੰਵੇਦਨਾ ਪ੍ਰਗਟ ਕਰਦਿਆਂ ਪ੍ਰਵਾਰ ਨੂੰ ਖੁਸ਼ੀਆਂ ਵਿਚ ਰਹਿਣ ਦੀ ਕਾਮਨਾ ਕੀਤੀ।

– ਹਰਜਿੰਦਰ ਸਿੰਘ ਰਾਗੀ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸੰਗੀਤ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਗੀਤ ਰੂਪੀ ਸ਼ਹਾਨਾ ਵਿਰਸਾ ਆਪਣੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲੋਂ ਪ੍ਰਾਪਤ ਹੋਇਆ। ਜੀਵਨ ਭਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਅਮੋਲ ਸ਼ਹਾਨਿਧੀ ਨਾਲ ਓਤਪ੍ਰੋਤ ਰਹੇ। ਇਸ ਵਿਸ਼ੇ ਉਤੇ ਕੁਝ ਸ਼ਬਦ ਲਿਖਨ ਤਕ ਸੀਮਿਤ ਕਰਨਾ ਮੇਰੇ ਲਈ ਸਮੁੰਦਰ ਨੂੰ ਕੁੱਜੇ ਵਿੱਚ ਬੰਦ ਕਰਨ ਵਾਂਗ ਹੈ। ਕਿਉਂਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਹੀ ਮੈਂ ਸੰਗੀਤ ਦੇ ਇਸ ਉਚੇ ਸੁੱਚੇ ਖੇਤਰ ਨਾਲ ਜੁੜਿਆ ਜਿਸ ਕਾਰਨ ਮੈਨੂੰ ਸ੍ਰੀ ਸਤਿਗੁਰੂ ਜੀ ਦੇ ਸੰਗੀਤਕ ਜੀਵਨ ਅਤੇ ਸੰਬੰਧਤ ਗਤੀਵਿਧੀਆਂ ਨੂੰ ਬਹੁਤ ਨੇੜਿਓਂ ਹੋ ਤੱਕਣ ਦਾ ਸੁਨਿਹਰੀ ਅਵਸਰ ਮਿਲਿਆ। ਸੋ ਅੱਜ ਮੇਰੇ ਸਾਹਮਣੇ ਇਹ ਇਕ ਐਸਾ ਵਿਸ਼ਾਲ ਖੇਤਰ ਹੈ ਜਿਸ ਉਤੇ ਕਈ ਗ੍ਰੰਥ ਲਿਖੇ ਜਾ ਸਕਦੇ ਹਨ। ਏਨੇ ਵਿਸਥਾਰ ਨੂੰ ਸੰਕੋਚਣਾ ਮੇਰੇ ਲਈ ਬੇਹੱਦ ਕਠਿਨ ਹੈ। ਪਰ ਨਾਮਧਾਰੀ ਦਰਬਾਰ ਦੇ ਹੁਕਮ ਅਗੇ ਨਤਮਸਤਕ ਹੁੰਦਿਆਂ ਉਹਨਾਂ ਦੀ ਆਗਿਆ ਦਾ ਪਾਲਣ ਕਰਨ ਦਾ ਸਿਰਫ ਯਤਨ ਹੀ ਕਰ ਰਿਹਾ ਹਾਂ।

ਕੁਝ ਅਸੂਲਾਂ ਦੇ ਮਤਭੇਦ ਹੋਣ ਦੇ ਬਾਵਜੂਦ ਸਮੁੱਚਾ ਨਾਨਕ ਨਾਮ ਲੇਵਾ ਸਿੱਖ ਜਗਤ ਇਸ ਗੱਲ ਉਤੇ ਇਕਮੱਤ ਹੈ ਕਿ ਅੱਜ ਵੀ ਨਾਮਧਾਰੀ ਸਮਾਜ ਕੋਲ ਗੁਰਮਤ ਸੰਗੀਤ ਦੀ ਅਣਮੁੱਲੀ ਧਰੋਹਰ ਸ਼ੁੱਧ ਰੂਪ ਵਿਚ ਮੋਜੂਦ ਹੈ। ਅਸਲ ਵਿਚ ਇਹ ਅਣਮੋਲ ਧਰੋਹਰ ਹੈ ਕੀ ਅਤੇ ਕਿਸ ਤਰ੍ਹਾਂ ਇਹ ਨਾਮਧਾਰੀ ਸਮਾਜ ਕੋਲ ਆਈ ਇਸ ਉਤੇ ਥੋੜ੍ਹਾ ਚਾਨਣ ਪਾਉਂਦਿਆਂ ਮੈਂ ਆਪਣੇ ਅਸਲ ਵਿਸ਼ੇ ਵੱਲ ਆਵਾਂਗਾ।

ਸਿੱਖ ਧਰਮ ਦੇ ਆਦਿ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਬਾਕੀ ਗੁਰੂ ਸਾਹਿਬਾਨਾਂ ਨੇ ਜਦੋਂ ਵੀ ਗੁਰਬਾਣੀ ਦੀ ਰਚਨਾ ਕੀਤੀ ਤਾਂ ਉਨਾਂ ਨੇ ਨਾ ਕੇਵਲ ਆਪਣੀਆਂ ਰਚਨਾਵਾਂ ਨੂੰ ਛੰਦ-ਬੱਧ ਹੀ ਕੀਤਾ ਸਗੋਂ ਰਾਗ ਬੱਧ ਅਤੇ ਤਾਲ ਬੱਧ ਵੀ ਕੀਤਾ। ਉਦਾਹਰਣ ਦੇ ਤੌਰ ਤੇ ਮੰਨ ਲਉ ਕਿ ਜੇ ਕਰ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਨੇ ਸ਼ਬਦ 'ਮਨ ਜਪਹੁ ਰਾਮ ਗੁਪਾਲ' ਦੀ ਰਚਨਾ ਕੀਤੀ ਤਾਂ ਸ਼ੁਰੂਆਤ ਕੀਤੀ ਕਾਨੜਾ ਮਹਲਾ-4, ਪੜਤਾਲ ਘਰੁ 5, ਇਸ ਦਾ ਭਾਵ ਹੈ ਗੁਰੂ ਸਾਹਿਬ ਨੇ ਇਸ ਸ਼ਬਦ ਨੂੰ ਰਾਗ ਕਾਨੜਾ ਵਿਚ ਸੁਰ ਬੱਧ ਅਤੇ ਪੜਤਾਲ (ਵੱਖ ਵੱਖ ਤਰਾਂ ਦੇ ਤਾਲ) ਵਿਚ ਤਾਲ ਬੱਧ ਕੀਤਾ। ਇਸੇ ਤਰ੍ਹਾਂ ਹੋਰ ਬਹੁਤ ਸਾਰੀਆਂ ਅਮੋਲਕ ਰੀਤਾਂ ਸਮੇਂ ਸਮੇਂ ਦੇ ਮਾਲਕ ਗੁਰੂ ਸਾਹਿਬਾਨ ਵਲੋਂ ਹੋਂਦ ਵਿਚ ਆਈਆਂ। ਹੁਣ ਸਵਾਲ ਇਹ ਹੈ ਕਿ ਗੁਰਮਤਿ ਸੰਗੀਤ ਦੀਆਂ ਇਹ ਬੇਸ਼ਕੀਮਤੀ ਰੀਤਾਂ ਆਪਣੇ ਅਸਲ ਰੂਪ ਨੂੰ ਬਰਕਰਾਰ ਰੱਖਦੀਆਂ ਨਾਮਧਾਰੀ ਸਮਾਜ ਕੋਲ ਕਿਵੇਂ ਪਹੁੰਚੀਆਂ।

ਭਾਵੇਂ ਗੁਰੂ ਘਰ ਦੇ ਹਜ਼ੂਰੀ ਰਾਗੀ, ਰਬਾਬੀ ਸੱਤੇ ਬਲਵੰਡੇ ਦੇ ਨਾਟਕ ਤੋਂ ਬਾਅਦ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਆਪ ਸਰੰਦਾ ਫੜ ਕੀਰਤਨ ਕਰਨ ਲਗੇ ਅਤੇ ਸਿੱਖਾਂ ਨੂੰ ਵੀ ਇਸ ਧਰਮਨਿਧੀ ਵੱਲ ਰੁਚਿਤ ਕੀਤਾ। ਪਰ ਗੁਰਬਾਣੀ ਕੀਰਤਨ ਦੀਆਂ ਅਨਮੋਲਕ ਰੀਤਾਂ ਨੂੰ ਆਪਣੇ ਅਸਲ ਰੂਪ ਵਿਚ ਸਾਂਭਣ ਦਾ ਸ਼੍ਰੇਅ ਗੁਰੂ ਨਾਨਕ ਦੇ ਰਬਾਬੀ ਭਾਈ ਮਰਦਾਨਾ ਦੇ ਇਹਨਾਂ ਵੰਸ਼ਜਾਂ ਨੂੰ ਹੀ ਜਾਂਦਾ ਹੈ। ਸਮੇਂ ਸਮੇਂ ਸਿੱਖ ਧਰਮ ਦੀ ਅਗਵਾਈ ਅਤੇ ਹਾਲਾਤ ਬੇਸ਼ਕ ਬਦਲਦੇ ਰਹੇ ਪਰ ਸੀਨਾ-ਬ-ਸੀਨਾ ਸਾਂਭੀਆਂ ਇਹਨਾਂ ਅਮੋਲਕ ਰੀਤਾਂ ਦਾ ਕੀਰਤਨ ਕਰਦਿਆਂ ਇਹ ਰਾਗੀ ਰਬਾਬੀ ਹੀ ਗੁਰੂ ਘਰ ਦੇ ਪ੍ਰਮੁੱਖ ਕੀਰਤਨੀਏ ਬਣੇ ਰਹੇ। 20ਵੀਂ ਸਦੀ ਦਾ ਪਹਿਲਾ ਅੱਧ ਸਿੱਖ ਧਰਮ ਵਿਚ ਡੂੰਘਾ ਬਦਲਾਅ ਲੈ ਕੇ ਆਇਆ। ਸਿੰਘ ਸਭਾ ਅਤੇ ਅਕਾਲੀ ਦਲ ਹੋਂਦ ਵਿਚ ਆ ਚੁੱਕੇ ਸਨ। ਸਦੀਆਂ ਤੋਂ ਗੁਰੂ ਧਾਮਾਂ ਤੇ ਕਾਬਜ ਮਹੰਤੀ ਪ੍ਰਥਾ ਨੂੰ ਜੜੋਂ ਪੁੱਟਣ ਲਈ ਮੋਰਚੇ ਲਾਏ ਜਾ ਰਹੇ ਸਨ। ਸ਼ਹੀਦੀਆਂ ਦਿੱਤੀਆਂ ਜਾ ਰਹੀਆਂ ਸਨ। ਸੁਭਾਵਿਕ ਸੀ ਕਿ ਗੁਰਦੁਆਰਿਆਂ ਨਾਲ ਡੂੰਘੇ ਜੁੜੇ ਹੋਣ ਕਾਰਨ ਇਹਨਾਂ ਘਟਨਾਵਾਂ ਦਾ ਅਸਰ ਰਬਾਬੀਆਂ ਤੇ ਵੀ ਜ਼ਰੂਰ ਪੈਂਦਾ। ਨਿਤ ਚਲਦੇ ਧਾਰਮਿਕ ਝੱਖੜਾਂ ਵਿਚ ਆ ਆਪਦੇ ਮੂਲ ਤੋਂ ਉਖੜ ਜਾਣ ਦਾ ਡਰ ਰਬਾਬੀਆਂ ਨੂੰ ਬੁਰੀ ਤਰ੍ਹਾਂ ਸਤਾ ਰਿਹਾ ਸੀ। ਇਸ ਬਿਪਤਾ ਭਰੇ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋ ਆਪ ਸੰਗੀਤ ਦੇ ਮਹਾਨ ਜਗਿਆਸੂ, ਕਦਰਦਾਨ ਅਤੇ ਪ੍ਰਤਿਪਾਲਕ ਸਨ ਨੇ ਇਹਨਾਂ ਰਬਾਬੀਆਂ ਦੀ ਨਾਜ਼ੁਕ ਸਥਿਤੀ ਨੂੰ ਭਾਂਪਦਿਆਂ ਬਾਂਹ ਫੜੀ। ਹਰ ਪ੍ਰਕਾਰ ਦੀ ਆਰਥਿਕ ਅਤੇ ਸਮਾਜਿਕ ਸਹਾਇਤਾ ਇਹਨਾਂ ਰਬਾਬੀਆਂ ਨੂੰ ਪ੍ਰਦਾਨ ਕੀਤੀ ਗਈ। ਇਸ ਤਰ੍ਹਾਂ ਇਹਨਾਂ ਰਬਾਬੀਆਂ ਦਾ ਨੇੜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਹੋ ਗਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਚੇਚਾ ਯਤਨ ਕਰ ਸੰਨ 1942 ਈ. ਵਿਚ ਸਾਰੇ ਪ੍ਰਮੁੱਖ ਰਬਾਬੀਆਂ ਜਿਨਾਂ ਵਿਚ ਭਾਈ ਮੋਤੀ, ਭਾਈ ਸੁੰਦਰ, ਭਾਈ ਬਗੀਚਾ, ਭਾਈ ਜੈਮਲ, ਭਾਈ ਸੋਹਦਾ, ਭਾਈ ਅਬਦੁਲ ਹੱਕ, ਭਾਈ ਹੈਦਰ, ਭਾਈ ਤਾਬਾ, ਭਾਈ ਦੇਸਾ, ਭਾਈ ਅਨਾਇਤ, ਪਖਾਵਜੀ ਭਾਈ ਨਸੀਰ, ਭਾਈ ਸੰਤੂ, ਭਾਈ ਰੱਖਾ ਆਦਿ ਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ। ਇਹਨਾਂ ਰਬਾਬੀਆਂ ਕੋਲੋਂ ਅਨੇਕਾਂ ਅਨਮੋਲ ਅਤੇ ਦੁਰਲੱਭ ਗੁਰਮਤ ਰੀਤਾਂ ਸੁਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੇਹੱਦ ਖੁਸ਼ ਹੋਏ। ਗੁਰੂ ਦਰਬਾਬ ਵਿਚ ਹੱਦੋਂ ਵੱਧ ਹੋਏ ਸੇਵਾ ਸਤਿਕਾਰ ਤੋਂ ਉਹ ਬਹੁਤ ਪ੍ਰਭਾਵਿਤ ਹੋਏ। ਇਹਨਾਂ ਰਬਾਬੀਆਂ ਦੀ ਪ੍ਰਤੀਨਿੱਧਤਾ ਕਰਦਿਆਂ ਇਕ ਬਜ਼ੁਰਗ ਰਬਾਬੀ ਨੇ ਭਰੇ ਗਲੇ ਨਾਲ ਸ੍ਰੀ ਸਤਿਗੁਰੂ ਜੀ ਅੱਗੇ ਹੱਥ ਜੋੜ ਅਰਜ਼ ਕੀਤੀ, ''ਸੱਚੇ ਪਾਤਸ਼ਾਹ, ਅਸੀਂ ਤਾਂ ਮਰ ਹੀ ਚਲੇ ਸਾਂ, ਤੁਸੀਂ ਗੁਰੂ ਨਾਨਕ ਦੇ ਰੂਪ ਆਏ ਹੋ, ਸਾਡੀ ਬਹੁਤੀ ਸੁਣੀ ਗਈ ਹੈ। ਸ੍ਰੀ ਸਤਿਗੁਰੂ ਜੀ ਨੇ ਉਸ ਬਜ਼ੁਰਗ ਰਬਾਬੀ ਦੇ ਹੱਥ ਬੜੇ ਪਿਆਰ ਨਾਲ ਫੜਦਿਆਂ ਬਚਨ ਕੀਤਾ, ''ਨਾ ਜੀ ਤੁਸੀਂ ਕਾਹਨੂੰ ਮਰੋ, ਤੁਸੀਂ ਜੁਗ ਜੁਗ ਜੀਓ, ਤੁਹਾਡੇ ਕੋਲ ਅਮਰ ਵਸਤੂ ਹੈ।''

ਇਹਨਾਂ ਰਬਾਬੀਆਂ ਵਿਚੋਂ ਭਾਈ ਤਾਬਾ ਅਤੇ ਭਾਈ ਨਸੀਰ ਸਾਹਿਬਜ਼ਾਦਿਆਂ ਅਤੇ ਹੋਰ ਸੰਗੀਤ ਸਿਖਦੇ ਬੱਚਿਆਂ ਲਈ ਉਸਤਾਦ ਨਿਯੁਕਤ ਹੋ ਗਏ। ਸੋ ਇਸ ਤਰ੍ਹਾਂ ਗੁਰਮਤਿ ਸੰਗੀਤ ਦੀਆਂ ਕਈ ਸੌ ਅਨਮੋਲ ਅਤੇ ਦੁਰਲੱਭ ਰੀਤਾਂ ਦਾ ਖਜ਼ਾਨਾ ਨਾਮਧਾਰੀ ਸਮਾਜ ਵਿਚ ਆ ਇੱਕ ਬੇਸ਼ਕੀਮਤੀ ਧਰੋਹਰ ਦੇ ਰੂਪ ਵਿਚ ਸਦਾ ਲਈ ਸੁਰੱਖਿਅਤ ਹੋ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰ-ਅੰਦੇਸ਼ੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਚੇਚੇ ਧਿਆਨ, ਸੰਭਾਲ ਸਦਕਾ ਹੀ ਹੈ ਕਿ ਅੱਜ ਵੀ ਤੁਸੀਂ ਨਾਮਧਾਰੀ ਦਰਬਾਬ ਵਿਚ ਇਹਨਾਂ ਸਾਰੀਆਂ ਦੁਰਲੱਭ ਰੀਤਾਂ ਨੂੰ ਛੋਟੇ ਛੋਟੇ ਬੱਚੇ ਬੱਚੀਆਂ ਕੋਲੋਂ ਆਪਣੇ ਸ਼ੁਧ ਰੂਪ ਵਿਚ ਸੁਣ ਸਕਦੇ ਹੋ ਜਿਨਾਂ ਵਿਚ ਕਾਨੜੇ ਦੀ ਪੜਤਾਲ 'ਮਨ ਜਪਹੁ ਰਾਮ ਗੁਪਾਲ' ਵੀ ਸ਼ਾਮਿਲ ਹੈ।

ਹੁਣ ਚਲਦੇ ਹਾਂ ਆਪਣੇ ਅਸਲ ਵਿਸ਼ੇ ਵੱਲ। ਸਿੱਖ ਧਰਮ ਵਿਚ ਆਰੰਭ ਤੋਂ ਹੀ ਗੁਰਬਾਣੀ ਕੀਰਤਨ ਨੂੰ ਭਗਤੀ ਦਾ ਦਰਜਾ ਦਿੱਤਾ ਜਾਂਦਾ ਰਿਹਾ ਹੈ। ਪ੍ਰਥਮ ਗੁਰੂ ਨਾਨਕ ਦੀ ਗੱਦੀ ਦੇ ਵਾਰਸਾਂ ਨੇ ਭਾਵੇਂ ਨਿਰੋਲ ਭਗਤੀ ਤੋਂ ਉਪਰ ਉਠ ਹਾਲਤਾਂ ਦੇ ਬਦਲਦਿਆਂ ਜ਼ੁਲਮ ਦਾ ਟਾਕਰਾ ਕਰਨ ਲਈ ਤਲਵਾਰਾਂ ਵੀ ਫੜੀਆਂ ਪਰ ਗੁਰੂ ਦਰਬਾਰ ਵਿਚ ਕੀਰਤਨ ਦਾ ਦਰਜਾ ਸਦਾ ਸਰਵਉੱਚ ਹੀ ਬਣਿਆ ਰਿਹਾ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ

ਸਿੰਘ ਜੀ ਦੇ ਸਮੇਂ ਘੋਰ ਭਿਆਨਕ ਯੁੱਧਾਂ ਦੇ ਚਲਦਿਆਂ ਵੀ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਜ਼ਰੂਰ ਹੁੰਦਾ। ਇਸੇ ਪ੍ਰੰਪਰਾ ਨੂੰ ਜਾਰੀ ਰੱਖਦਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਬਾਰ ਵਿਚ ਕੀਰਤਨ ਦੀ ਮਹਾਨਤਾ ਬਰਕਰਾਰ ਰਹੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਦੇ ਮਹਾਨ ਗਿਆਤਾ ਸਨ। ਤਾ ਉਮਰ ਉਹ ਸੰਗੀਤ ਦੀ ਸਾਂਭ ਸੰਭਾਲ ਅਤੇ ਵਿਸਤਾਰ ਲਈ ਯਤਨਸ਼ੀਲ ਰਹੇ। ਉਹਨਾਂ ਦਾ ਇਹ ਵਿਚਾਰ ਸੀ ਕਿ ਜਿਹੜਾ ਮਨੁੱਖ ਸੰਗੀਤ ਦੀ ਵਿਦਿਆ ਤੋਂ ਅਣਭਿੱਜ ਹੈ ਉਹ ਜੀਵਨ ਦਾ ਸੱਚਾ ਸੁਖ ਅਨੁਭਵ ਨਹੀਂ ਕਰ ਸਕਦਾ। ਇਸ ਲਈ ਉਹਨਾਂ ਦੀ ਹਮਸ਼ਾਂ ਹੀ ਇਹ ਪ੍ਰਬਲ ਇੱਛਾ ਰਹੀ ਕਿ ਹਰ ਸਿੱਖ ਖਾਸ ਕਰ ਨਾਮਧਾਰੀਆਂ ਦੇ ਬੱਚਿਆਂ ਵਿਚੋਂ ਸੰਗੀਤ ਦੀ ਖੁਸ਼ਬੋ ਜ਼ਰੂਰ ਹੀ ਆਉਣੀ ਚਾਹੀਦੀ ਹੈ। ਆਪਣੀ ਇਸ ਇੱਛਾ ਦੀ ਪੂਰਤੀ ਹਿਤ ਉਹਨਾਂ ਨੇ ਸ੍ਰੀ ਭੈਣੀ ਸਾਹਿਬ ਵਿਚ 1928 ਈ. ਦੇ ਕਰੀਬ ਸੰਗੀਤ ਵਿਦਿਆਲੇ ਦੀ ਸਥਾਪਨਾ ਕੀਤੀ ਜਿਸ ਦੇ ਸਰਵ ਪ੍ਰਥਮ ਵਿਦਿਆਰਥੀਆਂ ਵਿਚ ਉਹਨਾਂ ਦੇ ਆਪਣੇ ਦੋਵੇਂ ਸਾਹਿਬਜ਼ਾਦੇ ਵੀ ਸ਼ਾਮਿਲ ਸਨ। ਭਾਵੇਂ ਕਿ ਬੇਅੰਤ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਪਨ ਦਾ ਨਾਮ) ਨੂੰ ਇਸ ਦੈਵੀ ਅਤੇ ਸ਼ਾਹੀ ਵਿਦਿਆ ਦੀ ਪ੍ਰਾਪਤੀ ਹਿਤ ਪਹਿਲਾਂ ਹੀ ਸਾਢੇ ਚਾਰ ਸਾਲ ਦੀ ਨਿੱਕੀ ਉਮਰੇ ਉਸਤਾਦ ਭਾਈ ਹਰਨਾਮ ਸਿੰਘ ਚਵਿੰਡੇ ਵਾਲਿਆਂ ਦੇ ਸ਼ਗਿਰਦ ਬੈਠਾ ਦਿੱਤਾ ਗਿਆ ਸੀ ਪਰ ਸੰਗੀਤ ਵਿਦਿਆ ਨੂੰ ਹੋਰ ਵਿਸ਼ਤਾਰ ਦੇਣ ਲਈ ਤਲਵੰਡੀ ਘਰਾਣੇ ਦੇ ਕਲਾਵੰਤ ਉਸਤਾਦ ਉਧੋ ਖਾਂ ਸਾਹਿਬ ਅਤੇ ਉਸਤਾਦ ਰਹੀਮ ਬਖਸ਼ (ਰਾਮਪੁਰ) ਨੂੰ ਇਹਨਾਂ ਬੱਚਿਆਂ ਦੇ ਉਸਤਾਦ ਨਿਯੁਕਤ ਕੀਤਾ ਗਿਆ। ਅੱਗੇ ਚਲਕੇ ਰਬਾਬੀ ਭਾਈ ਤਾਬਾ (ਅੰਮ੍ਰਿਤਸਰੀ) ਅਤੇ ਭਾਈ ਨਸੀਰ (ਪਖਾਵਜੀ) ਆਦਿ ਤੋਂ ਗੁਰਮਤਿ ਸੰਗੀਤ ਦੀਆਂ ਰੀਤਾਂ ਦੀ ਪ੍ਰਾਪਤੀ ਹਿੱਤ ਸੇਵਾਵਾਂ ਲਈਆਂ ਗਈਆਂ। ਇਸ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬਚਪਨ ਵਿਚ ਹੀ ਸੰਗੀਤ ਦੀ ਐਸੀ ਲਗਨ ਲਗ ਗਈ ਜੋ ਉਮਰ ਦੇ ਹਰ ਪੜਾਅ ਨਾਲ ਵਧਦੀ ਹੀ ਚਲੀ ਗਈ ਅਤੇ ਅੰਤ ਇਸ਼ਕ ਦਾ ਰੂਪ ਧਾਰਨ ਕਰ ਗਈ।

ਸੰਨ 1959 ਵਿਚ ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਓਹਲਾ ਕਰ ਜਾਣ ਪਿਛੋਂ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਤੇ ਸੁਭਾਏਮਾਨ ਹੋਏ ਤਾਂ ਉਸ ਵੇਲੇ ਨਾਮਧਾਰੀ ਪੰਥ ਬੜੇ ਡੂੰਘੇ ਸੰਕਟ ਵਿਚ ਗੁਜ਼ਰ ਰਿਹਾ ਸੀ। ਸਰਕਾਰੀ ਵਿਰੋਧ, ਸੰਗੀਨ ਅਦਾਲਤੀ ਮੁਕੱਦਮੇ ਅਤੇ ਹੋਰ ਅਨੇਕਾਂ ' ਔਕੜਾਂ ਦੇ ਢੇਰ ਤੋਂ ਛੁਟਕਾਰਾ ਪਾਉਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੂਰ ਅੰਦੇਸ਼ੀ, ਸੂਝ-ਬੂਝ ਅਤੇ ਹੌਸਲੇ ਤੋਂ ਕੰਮ ਲਿਆ। ਛੇਤੀਂ ਹੀ ਨਾਮਧਾਰੀ ਪੰਥ ਹਰ ਤਰ੍ਹਾਂ ਦੇ ਸੰਕਟ ਤੋਂ ਦੂਰ ਸੀ। ਸਥਾਪਤੀ ਦੇ ਦਿਨਾਂ ਤੋਂ ਹੀ ਇਕ ਹੋਰ ਘਾਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਡੂੰਘੀ ਰੜਕ ਰਹੀ ਸੀ। ਉਹਨਾਂ ਦੀ ਹਜ਼ੂਰੀ ਵਿਚ ਕੀਰਤਨ ਕਰਨ ਵਾਲਾ ਕੇਵਲ ਇਕ ਜੁੱਟ ਸੀ ਸੰਤ ਦਰਸ਼ਨ ਸਿੰਘ ਅਤੇ ਸੰਤ ਖ਼ਜ਼ਾਨ ਸਿੰਘ ਦਾ। ਇਸ ਘਾਟ ਨੂੰ ਪੂਰਾ ਕਰਨ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸ਼ੇਸ਼ ਧਿਆਨ ਦਿੱਤਾ। ਪਹਿਲਾਂ ਤਾਂ ਆਪ ਜੀ ਨੇ ਆਪਣੇ ਛੋਟੇ ਭਰਾਤਾ ਸ੍ਰੀ ਮਹਾਰਾਜ ਬੀਰ ਸਿੰਘ ਜੀ ਅਤੇ ਸੰਤ ਹਜ਼ੂਰ ਸਿੰਘ ਚੰਦ੍ਰਹਾਸ ਨਾਲ ਮਿਲ ਵਿਰਾਸਤ ਵਿਚ ਮਿਲੀ ਸੰਗੀਤ ਧਰੋਹਰ ਨੂੰ ਮਾਂਜਿਆ ਲਿਸ਼ਕਾਇਆ ਅਤੇ ਫਿਰ ਇਸ ਦੀਆਂ ਬਾਰੀਕੀਆਂ ਦਾ ਅਧਿਐਨ ਅਤੇ ਵਿਸ਼ਲੇਸ਼ਣ ਕਰਕੇ ਸੰਗੀਤਕਾਰਾਂ ਨਾਲ ਸਿੱਧੀ ਸਾਂਝ ਸਥਾਪਤ ਕਰਨ ਦੇ ਯਤਨ ਆਰੰਭ ਕਰ ਦਿੱਤੇ। ਜੀਵਨ ਨਗਰ ਰਿਹਾਇਸ਼ ਰੱਖਦਿਆਂ ਪੰਡਿਤ ਮਹਾਂਦੇਵ ਕੱਥਕ, ਭਾਈ ਨਿਹਾਲ ਸਿੰਘ ਪਖਾਵਜੀ ਅਤੇ ਆਪਣੇ ਸਹਿਪਾਠੀ ਤਾਰਾ ਸਿੰਘ ਤਰਨਤਾਰਨ ਆਦਿ ਗੁਣੀਜਨਾਂ ਨੂੰ ਇਕੱਤਰ ਕਰ ਸੰਗੀਤ ਕਲਾ ਦਾ ਵਿਸਤਾਰ ਕਰਨ ਦੇ ਯਤਨ ਆਰੰਭ ਹੋ ਗਏ।

ਇਸ ਤਰ੍ਹਾਂ ਸ੍ਰੀ ਸਤਿਗੁਰੂ ਜੀ ਨੇ ਸਮਾਜ ਵਿਚਲੇ ਹੋਣਹਾਰ ਬੱਚਿਆਂ ਨੂੰ ਸੰਗੀਤ ਕਲਾ ਨਾਲ ਜੋੜਨ ਦਾ ਮੁੱਢ ਬੰਨ੍ਹਿਆ। ਉਸਤਾਦ ਹਰਭਜਨ ਸਿੰਘ ਅਤੇ ਉਸਤਾਦ ਗੁਰਦੇਵ ਸਿੰਘ (ਸਰੋਦ) ਏਸੇ ਸਮੇਂ ਦੀ ਪੈਦਾਵਾਰ ਸਨ ਜਿਨਾਂ ਨੇ ਅਗੇ ਜਾ ਕੇ ਨਾਮਧਾਰੀ ਸਮਾਜ ਵਿਚ ਇਸ ਕਲਾ ਨੂੰ ਫੈਲਾਉਣ ਲਈ ਸ੍ਰੀ ਸਤਿਗੁਰੂ ਜੀ ਦਾ ਸਭ ਤੋਂ ਵੱਧ ਸਾਥ ਦਿੱਤਾ।

ਦਿਨੋ ਦਿਨ ਅਲੋਪ ਹੁੰਦੀ ਜਾ ਰਹੀ ਭਾਰਤੀ ਸ਼ਾਸਤਰੀ ਸੰਗੀਤ ਦੀ ਕਲਾ ਨੂੰ ਉੱਚਾ ਚੁੱਕਣ ਅਤੇ ਉਸਦੇ ਪ੍ਰਚਾਰ ਪ੍ਰਸਾਰ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਿਤਾ ਸਤਿਗੁਰੂ ਦੀ ਯਾਦ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨਾਂ ਦੀ ਲੜੀ ਆਰੰਭ ਦਿੱਤੀ। ਇਹ ਕਦਮ ਬਹੁਤ ਪ੍ਰਭਾਵਸ਼ਾਲੀ ਸਿੱਧ ਹੋਇਆ। ਹਿੰਦੁਸਤਾਨ ਦੇ ਮੁੱਖ ਸ਼ਹਿਰਾਂ ਬੰਬਈ, ਔਰੰਗਾਬਾਦ, ਲਖਨਊ, ਗਵਾਲੀਅਰ, ਦਿੱਲੀ ਆਦਿ ਵਿਚ ਹੋਏ ਇਹਨਾਂ ਮਹਾਨ ਸੰਗੀਤ ਸੰਮੇਲਨਾਂ ਨੇ ਜਿਥੇ ਹਜ਼ਾਰਾਂ ਸੰਗੀਤ ਪ੍ਰੇਮੀਆਂ ਨੂੰ ਬਿਨਾਂ ਖਰਚਿਉਂ ਤ੍ਰਿਪਤ ਕੀਤਾ ਉਥੇ ਸ੍ਰੀ ਸਤਿਗੁਰ ਜੀ ਦੀ ਆਪਣੀ ਬਗੀਚੀ ਵਿਚ ਤਿਆਰ ਕੀਤੀ ਸੰਗੀਤ ਪਨੀਰੀ ਨੂੰ ਬਾਹਰਲੇ ਸਮਾਜ ਸਾਹਮਣੇ ਆਪਣੇ ਹੁਨਰ ਨੂੰ ਪੇਸ਼ ਕਰਨ ਦਾ ਸੁਨਹਿਰੀ ਅਵਸਰ ਪ੍ਰਦਾਨ ਕੀਤਾ। ਸ਼ਾਸਤਰੀ ਸੰਗੀਤ ਜਗਤ ਦੇ ਵਿਸ਼ਵ ਪ੍ਰਸਿੱਧ ਕਲਾਕਾਰਾਂ ਨਾਲ ਸਿੱਧੇ ਸੰਪਰਕ ਪੈਦਾ ਕਰਨ ਵਿਚ ਇਹਨਾਂ ਸੰਗੀਤ ਸੰਮੇਲਨਾਂ ਦਾ ਮਹੱਤਵਪੂਰਨ ਯੋਗਦਾਨ ਸੀ। ਉਸਤਾਦ ਅਮਜ਼ਦ ਅਲੀ ਖਾਂ ਸਾਹਿਬ (ਸਰੋਦ) ਤੋਂ ਸ਼ੁਰੂ ਹੋਈ ਇਹ ਸਾਂਝ ਸਥਾਪਤੀ ਹੌਲੀ ਹੌਲੀ ਏਡਾ ਰੂਪ ਧਾਰਨ ਕਰ ਗਈ ਕਿ ਅੱਜ ਇਤਿਹਾਸ ਦੇ ਪੱਤਰੇ ਫਰੋਲਦਿਆਂ ਦੋ ਸੌ ਤੋਂ ਉਤੇ ਭਾਰਤੀ ਸ਼ਾਸਤਰੀ ਸੰਗੀਤ ਨਾਲ ਸੰਬੰਧਿਤ ਚੋਟੀ ਦੇ ਕਲਾਕਾਰਾਂ ਦੀ ਕਿਰਪਾ ਦੇ ਸਿੱਧੇ ਪਾਤਰ ਬਣੇ। ਉਸਤਾਦ ਅਮਜ਼ਦ ਅਲੀ ਖਾਂ (ਸਰੋਦ), ਉਸਤਾਦ ਸਲਾਮਤ ਅਲੀ ਖਾਂ (ਗਾਇਨ), ਉਸਤਾਦ ਵਲਾਇਤ ਹੁਸੈਨ ਖਾਂ (ਸਿਤਾਰ), ਪੰਡਿਤ ਰਵੀ ਸ਼ੰਕਰ (ਸਿਤਾਰ), ਪੰਡਿਤ ਸ਼ਿਵ ਕੁਮਾਰ ਸ਼ਰਮਾ (ਸੰਤੂਰ), ਸ੍ਰੀ ਹਰੀ ਪ੍ਰਸਾਦ ਚੌਰਸੀਆ (ਬਾਂਸੁਰੀ), ਪੰਡਿਤ ਜਸਰਾਜ (ਗਾਇਨ), ਪੰਡਿਤ ਰਾਮ ਨਰਾਇਣ (ਸਾਰੰਗੀ), ਸਵਾਮੀ ਪਰਾਲ ਦਾਸ (ਪਖਾਵਜ), ਉਸਤਾਦ ਅੱਲਾ ਰੱਖਾ ਖਾਂ (ਤਬਲਾ), ਪੰਡਿਤ ਕਿਸ਼ਨ ਮਹਾਰਾਜ (ਤਬਲਾ), ਉਸਤਾਦ ਜ਼ਾਕਿਰ ਹੁਸੈਨ (ਤਬਲਾ) ਤੋਂ ਚਲਦੀ ਇਹ ਲੜੀ ਸ੍ਰੀ ਹਫੀਜ਼ੁਲਾ ਖਾਂ (ਸਾਰੰਗੀ), ਸ੍ਰੀ ਮਸ਼ਕੂਰ ਅਲੀ ਖਾਂ (ਗਾਇਨ) ਆਦਿ ਤੇ ਜਾ ਪਹੁੰਚਦੀ ਹੈ। ਇਹਨਾਂ ਸਾਰੇ ਕਲਾਕਾਰਾਂ ਲਈ ਗੁਰੂ ਦਾ ਦਰਬਾਰ ਸੰਗੀਤ ਦੀ ਇਬਾਦਤਗਾਹ ਬਣ ਗਿਆ। ਮਾਨਸਿਕ ਨੇੜਤਾ ਏਨੀ ਹੋ ਗਈ ਕਿ ਹਰ ਸੰਗੀਤਕਾਰ ਕਲਾਕਾਰ ਗੁਰੂ ਚਰਨਾਂ ਵਿਚ ਹਾਜ਼ਰੀ ਲੁਆ ਕੇ ਫ਼ਖ਼ਰ ਮਹਿਸੂਸ ਕਰਦਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਕਿਸੇ ਨੂੰ ਵੀ ਕੀਲ ਲੈਣ ਦੀ ਸਮਰਥਾ ਦਾ ਹੀ ਇਹ ਕਮਾਲ ਸੀ ਕਿ ਉਸਤਾਦ ਵਲਾਇਤ ਹੁਸੈਨ ਖਾਂ ਜਿਹੇ ਵਿਸ਼ਵ ਪ੍ਰਸਿੱਧ ਸਿਤਾਰ ਵਾਦਕ ਜਿਨ੍ਹਾਂ ਦੀ ਅਣਖ ਨੇ ਪਦਮ ਸ੍ਰੀ ਜਿਹੇ ਉਚ ਸਨਮਾਨ ਨੂੰ ਠੁਕਰਾ ਦਿੱਤਾ ਸੀ, ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਲਗਾਤਾਰ 15-15 ਦਿਨ ਰਹਿੰਦਿਆਂ ਗੁਰੂ ਚਰਨਾਂ ਵਿਚ ਹਾਜਰੀ ਭਰਦੇ ਰਹੇ। ਇਹਨਾਂ ਸਾਰੇ ਕਲਾਕਾਰਾਂ ਦੀ ਕਲਾ ਦੀ ਖੁਸ਼ਬੂ ਨੂੰ ਸ੍ਰੀ ਸਤਿਗੁਰੂ ਜੀ ਆਪਣੇ ਸਮਾਜ ਵਿਚ ਲਿਆਉਣਾ ਚਾਹੁੰਦੇ ਸਨ। ਉਚੇਚੇ ਯਤਨ ਕਰ ਨਾਮਧਾਰੀ ਬੱਚਿਆਂ ਨੂੰ ਹਰ ਚੋਟੀ ਦੇ ਕਲਾਕਾਰ ਕੋਲ ਸਗਿਰਦ ਬੈਠਾਇਆ ਗਿਆ। ਜਿਸਦੇ ਨਤੀਜੇ ਵਜੋਂ ਛੇਤੀਂ ਹੀ ਸਿਤਾਰ, ਸਰੋਦ, ਸਾਰੰਗੀ, ਬਾਂਸੁਰੀ, ਸੰਤੂਰ, ਤਾਰ ਸ਼ਹਿਨਾਈ, ਪਖਾਵਜ, ਮ੍ਰਿਦੰਗ ਆਦਿ ਸਾਜ ਨਾਮਧਾਰੀ ਕੀਰਤਨ ਦੀ ਸ਼ਾਨ ਬਣ ਚੁੱਕੇ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਦੇ ਮਹਾਨ ਰਚਨਹਾਰ ਸਨ। ਉਹਨਾਂ ਦੀਆਂ ਰਚਨਾਵਾਂ ਦੀ ਉਚਤਾ ਦਾ ਅੰਦਾਜ਼ਾ ਇਸ ਗੱਲ ਤੋਂ ਸਹਿਜੇ ਹੀ ਲਗਾਇਆ ਜਾ ਸਕਦਾ ਹੈ ਕਿ ਸ੍ਰੀ ਸਤਿਗੁਰੂ ਜੀ ਤੋਂ ਮਾਰਗ ਦਰਸ਼ਨ ਲੈ ਉਸਤਾਦ ਅਮਜਦ ਅਲੀ ਖਾਂ ਸਾਹਿਬ (ਸਰੋਦ) ਨੇ ਕਲਕੱਤੇ ਸੰਗੀਤ ਪ੍ਰੋਗਰਾਮ ਵਿਚ ਸਵਾ ਚੌਦਾਂ ਮਾਤਰਾਂ ਦੀ ਬੰਦਿਸ਼ ਵਜਾਈ। ਵਿਸ਼ਵ ਪ੍ਰਸਿੱਧ ਨ੍ਰਿਤਕ ਪੰਡਿਤ ਬਿਰਜੂ ਮਹਾਰਾਜ ਨੇ ਸ੍ਰੀ ਸਤਿਗੁਰੂ ਜੀ ਦੁਆਰਾ

ਸੁਰ-ਬਧ ਅਤੇ ਤਾਲ-ਬਧ ਕੀਤੀ ਧੁਮਾਰ ਦੀ ਹੋਰੀ ਤੇ ਨ੍ਰਿਤ ਕਰ ਸੰਗੀਤ ਸਰੋਤਿਆਂ ਨੂੰ ਪਰਮ ਆਨੰਦਿਤ ਕੀਤਾ। ਪੰਡਿਤ ਰਾਜਨ ਸਾਜਨ ਮਿਸ਼ਰਾ ਆਪ ਜੀ ਦੁਆਰਾ ਰਚੀਆਂ ਹੋਈਆਂ ਰੀਤਾਂ ਸੰਗੀਤ ਸਟੇਜਾਂ ਤੇ ਗਾ ਵਾਹ-ਵਾਹ ਖਟਦੇ ਰਹੇ। ਅਨੇਕ ਮਨਮੋਹਣੀਆਂ, ਉਚ ਮਿਆਰੀ ਰਚਨਾਵਾਂ ਦੇ ਰਚਨਹਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 'ਨਾਇਕੀ' ਦੀ ਪਦਵੀ ਸਹਿਜੇ ਹੀ ਪ੍ਰਾਪਤ ਕਰ ਲਈ ਸੀ। ਲੈਅ ਤਾਲ ਕੁਰੇਦਣ ਦੀ ਜਗਿਆਸਾ ਆਪ ਜੀ ਨੂੰ ਉਸ ਹੱਦ ਤੱਕ ਲੈ ਗਈ ਜਿਸ ਨੂੰ ਸਮਝਣ ਲਈ ਵੀ ਵੱਡੇ ਵੱਡੇ ਉਸਤਾਦ ਕਲਾਕਾਰਾਂ ਦੇ ਸਿਰ ਚਕਰਾਉਂਦੇ ਅਸੀਂ ਆਪਣੇ ਅਖੀਂ ਵੇਖਦੇ ਰਹੇ। ਜਦੋਂ ਕਦੇ ਵੀ ਸੀ ਸਤਿਗੁਰੂ ਜੀ ਸਥਾਪਿਤ ਕਲਾਕਾਰਾਂ ਦੇ ਹੱਥ ਫੜ ਪੋਟਿਆਂ ਤੇ ਮਾਤਰਾ ਗਿਣ ਆਪਣੀ ਰਚਨਾ ਦੀ ਵਿਧੀ ਸਮਝਾਉਂਦੇ ਤਾਂ ਸਾਨੂੰ ਸ੍ਰੀ ਸਤਿਗੁਰੂ ਜੀ ਦੀ ਰਚਨਾ ਦੀ ਮਹਾਨਤਾ ਦਾ ਪਤਾ ਲੱਗਦਾ। ਫਾਰਮੂਲਾ ਬੜਾ ਸੌਖਾ ਹੈ ਪਰ ਉਸ ਨੂੰ ਅਮਲੀ ਰੂਪ ਦੇਣਾ ਤਲਵਾਰ ਦੀ ਧਾਰ ਉਤੇ ਖੇਡਣ ਬਰਾਬਰ ਹੈ। ਮੰਨ ਲਉ, ਕਿਸੇ ਵੀ ਤਾਲ ਦੇ ਚਲਦਿਆਂ ਹਰ ਮਾਤਰਾ ਦੇ ਚਾਰ ਹਿੱਸੇ ਕਰ ਦਿਤੇ ਜਾਣ, ਅਖੀਰਲੀ ਮਾਤਰਾ ਦਾ ਪਹਿਲਾ ਹਿੱਸਾ, ਸਵਾ, ਦੂਸਰਾ ਅੱਧਾ ਅਤੇ ਤੀਸਰਾ ਪਹਿਲਾ ਪੌਣਾ।

ਹੁਣ ਇਹਨਾਂ ਹਿੱਸਿਆਂ ਨੂੰ ਵੰਡ ਕੇ ਸ੍ਰੀ ਸਤਿਗੁਰੂ ਜੀ ਨੇ ਕਈ ਬੰਦਸ਼ਾਂ ਅਤੇ ਤਾਲਾਂ ਦੀ ਰਚਨਾ ਕੀਤੀ। ਜਿਵੇਂ - ਸਖੀਏ ਨਾਮ ਮਹਾ ਰਸ ਪੀਉ (ਸਾਢੇ ਛੇ ਮਾਤ੍ਰਾ), ਗੁਨ ਨਾਦ ਧੁਨ ਅਨੰਦ ਬੇਦ (ਪੌਣੇ ਅੱਠ ਮਾਤਰਾਂ, ਰਾਗ ਯਮਨ), ਮਥੁਰਾ ਮੰਡਲ ਕੇ ਬਿਖੈ (ਪੌਣੇ ਗਿਆਰਾਂ ਮਾਤਰਾਂ, ਪੁਰੀਆ ਧਨਾਸਰੀ), ਧਰ ਜੀਅਰੇ ਇਕ ਟੇਕ ਤੂ (ਸਵਾ ਚੌਦਾਂ ਮਾਤਰਾਂ, ਰਾਗ ਆਸਾਵਰੀ), ਆਤਮ ਰਸ ਜਿਹ ਜਾਨਿਆ (ਸਾਢੇ ਚੌਦਾਂ ਮਾਤਰਾਂ, ਰਾਗ ਆਸਾ), ਕਰੁਨਾ ਨਿਧਾਨ (ਪੌਣੇ ਪੰਦਰਾਂ ਮਾਤਰਾ, ਰਾਗ ਕਲਿਆਣ) ਆਦਿ। ਬਹੁਤੇ ਕਲਾਕਾਰ ਤਾਂ ਇਹ ਪਹਿਲਾ ਪੜਾਅ ਹੀ ਟੱਪਣ ਵਿੱਚ ਅਸਮਰਥ ਸਨ। ਇਸ ਤੋਂ ਅਗੇ ਹੋਰ ਚਲੋ। ਫਿਰ ਇਕ ਇਕ ਮਾਤਰਾ ਦੇ ਅੱਠ ਅੱਠ ਹਿੱਸੇ ਕਰ ਦਿੱਤੇ ਗਏ। ਚੌਦਵੀਂ ਮਾਤਰਾ ਦੇ ਅਠਵੇਂ ਹਿੱਸੇ ਨੂੰ ਹਟਾ ਕੇ ਪੁਰੀਆ ਧਨਾਸਰੀ ਵਿਚ ਰਚਨਾ ਕੀਤੀ 'ਤੁਧ ਚਿਤਵਤ ਮੁੱਖ ਅਧਿਕ ਹੋਇ (ਮਾਤਰਾ ਤੇਰਾਂ ਸਹੀ ਸੱਤ ਬਟਾ ਅੱਠ), ਕੋਈ ਇਤਨਾ ਵਿਰਲਾ ਮਾਈ ਦਾ ਲਾਲ ਹੀ ਕਿਥੇ ਨਿਤੱਰ ਸਕਦਾ ਹੈ। ਯਕੀਨ ਨਹੀਂ ਹੁੰਦਾ ਖੁਦ ਗਿਣ ਕੇ ਵੇਖ ਲਉ। ਸ੍ਰੀ ਸਤਿਗੁਰੂ ਜੀ ਨੇ ਇਹਨਾ ਵਿਕਟ ਮਾਤਰਾਵਾਂ ਵਿਚ ਕੇਵਲ ਰੀਤਾਂ ਹੀ ਨਹੀਂ ਬਣਾਈਆਂ ਸਗੋਂ ਐਸੀਆਂ ਤਾਨਾਂ, ਤਿਹਾਈਆਂ ਦੀ ਰਚਨਾ ਵੀ ਕੀਤੀ ਕਿ ਜਦੋਂ ਕਦੇ ਸੰਗੀਤ ਬੈਠਕਾਂ ਜਾਂ ਸੰਗੀਤ ਸੰਮੇਲਨਾਂ ਵਿਚ ਸ੍ਰੀ ਸਤਿਗੁਰੂ ਜੀ ਦੁਆਰਾ ਸੁਸੱਖਿਅਤ ਛੋਟੇ ਛੋਟੇ ਨਾਮਧਾਰੀ ਬੱਚੇ ਇਹਨਾਂ ਰਚਨਾਵਾਂ ਦੀ ਪ੍ਰਸਤੁਤੀ ਕਰਦੇ ਤਾਂ ਆਮ ਸੰਗੀਤ ਸਰੋਤਿਆਂ ਦੇ ਤਾਂ ਸਿਰਾਂ ਉਤੋਂ ਹੀ ਸਾਰਾ ਕੁਝ ਲੰਘ ਜਾਂਦਾ ਪਰ ਵੱਡੇ ਵੱਡੇ ਗੁਣੀਜਨ ਉਸਤਾਦ ਵੀ ਇਕ ਦੂਸਰੇ ਦਾ ਮੂੰਹ ਵੇਖਦੇ ਇਸ ਵਿਕਟ ਪਹੇਲੀ ਨੂੰ ਸੁਲਝਾਉਣ ਦੀ ਕੋਸ਼ਿਸ਼ ਕਰਦੇ ਰਹਿੰਦੇ। ਕਈ ਅਸਮਰੱਥ ਅਲੋਚਕਾਂ ਦੇ ਮੂੰਹ ਹੱਥ ਨਾ ਪਹੁੰਚੇ ਥੂਹ ਕੌੜੀ ਵਾਲੀ ਗੱਲ ਵੀ ਸਾਡੇ ਕੰਨੀ ਪੈਂਦੀ ਰਹਿੰਦੀ। ਪਰ ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਕੀ। ਵੀਡੀਓ ਦੇ ਰੂਪ ਵਿਚ ਅੱਜ ਵੀ ਸਾਡੇ ਕੋਲ ਉਪਰੋਕਤ ਗੱਲਾਂ ਦੇ ਪ੍ਰਮਾਣ ਮੌਜੂਦ ਹਨ। ਤੁਸੀਂ ਕਦੇ ਵੀ ਵੇਖ ਸਕਦੇ ਹੋ।

ਆਪਣੇ ਅਖੀਂ ਦੇਖਦੇ ਰਹੇ ਹਾਂ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗੀਤ ਦੇ ਪ੍ਰਚਾਰ, ਪ੍ਰਸਾਰ ਅਤੇ ਇਸ ਅਨਮੋਲ ਨਿਧੀ ਨੂੰ ਸੰਭਾਲਣ ਲਈ ਕਰੋੜਾਂ ਰੁਪਈਆ ਬਾਖੁਸ਼ੀ ਘੋਲ ਘੁਮਾ ਦਿੱਤਾ। ਮੈਂ ਠੋਸ ਆਂਕੜੇ ਦੇ ਆਧਾਰ ਤੇ ਬੜੇ ਵਿਸਤਾਰ ਨਾਲ ਇਸ ਗੱਲ ਬਾਰੇ ਜਾਣਕਾਰੀ ਦੇ ਸਕਦਾ ਹਾਂ ਪਰ ਵਿਸਤਾਰ ਦੇ ਡਰੋਂ ਮੋਟੇ ਤੌਰ ਤੇ ਏਥੇ ਏਨਾਂ ਹੀ ਦੱਸਾਂਗਾ ਕਿ ਇਸ ਵਿਚ ਦੀ ਖਰੀਦ ਤੋਂ ਲੈ ਕੇ ਸੰਗੀਤ ਸੰਮੇਲਨਾਂ, ਕਲਾਕਾਰਾਂ ਉਸਤਾਦਾਂ ਦੀ ਭੇਟਾ ਤੋਂ ਇਲਾਵਾ ਦੁੱਖ ਸੁੱਖ ਸਮੇਂ ਉਹਨਾਂ ਦੀ ਮਾਇਕ ਸਹਾਇਤਾ, ਕਰਜ਼ੇ ਉਤਾਰਨ ਅਤੇ ਮਕਾਨ ਬਣਵਾਉਣ, ਨਾਮਧਾਰੀ ਬੱਚਿਆਂ ਦੀ ਸਿਖਲਾਈ, ਆਉਣ ਜਾਣ ਦੇ ਖਰਚੇ, ਰਾਗੀਆਂ ਲਈ ਕੋਠੀਆਂ, ਕਾਰਾਂ ਅਤੇ ਜ਼ਮੀਨਾਂ ਆਦਿ ਦਾ ਪ੍ਰਬੰਧ ਕਰਨ ਦਾ ਜੇਕਰ ਸਾਰਾ ਖਰਚਾ ਲਗਾਇਆ ਜਾਵੇ ਤਾਂ ਇਕ ਨਾਲ ਸਹਿਜੇ ਹੀ ਨੌਂ ਸਿਫਰਾਂ ਲੱਗ ਜਾਣ।

ਭਾਵੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਮਲ ਹਿਰਦਾ ਦਰ ਆਏ ਹਰ ਸਵਾਲੀ ਲਈ ਸਦਾ ਪਿਘਲਿਆ ਰਿਹਾ ਪਰ ਸੰਗੀਤਕਾਰਾਂ ਲਈ ਤਾਂ ਉਹ ਆਪਾ ਵਾਰਨ ਦੀ ਹੱਦ ਤੱਕ ਚਲੇ ਜਾਂਦੇ। 1947 ਦੀ ਦੇਸ਼ ਵੰਡ ਤੋਂ ਬਾਅਦ ਹੋਰਨਾਂ ਰਬਾਬੀਆਂ ਦੇ ਨਾਲ ਭਾਈ ਨਸੀਰ ਵੀ ਪਾਕਿਸਤਾਨ ਚਲੇ ਗਏ। ਹਾਲਾਤ ਨੇ ਕਰਵਟ ਲਈ। ਜਿੰਨਾਂ ਹੱਥਾਂ ਨੂੰ ਕਦੇ ਚੁੰਮਿਆਂ ਜਾਂਦਾ ਸੀ ਬੁਢਾਪੇ ਵਿਚ ਉਹਨਾਂ ਹੱਥਾਂ ਨੇ ਪੇਟ ਦੀ ਅੱਗ ਬੁਝਾਉਣ ਖਾਤਿਰ ਘਾਹ ਖੋਦਣ ਲਈ ਰੰਬਾ ਫੜ ਲਿਆ। ਜਿਨਾਂ ਨੂੰ ਏਧਰ ਪਖਾਵਜੀ ਭਾਈ ਨਸੀਰ ਜੀ ਕਹਿ ਕੇ ਸਤਿਕਾਰਿਆ ਜਾਂਦਾ ਪਾਕਿਸਤਾਨ ਜਾ ਨਸੀਰਾਂ ਮਾਲੀ ਦੇ ਨਾਮ ਨਾਲ ਜਾਣੇ ਜਾਣ ਲਗੇ। ਮੁੱਕਦੀ ਗੱਲ ਇਹ ਹੈ ਕਿ ਇਕ ਡੰਗ ਦੀ ਰੋਟੀ ਖਾਣ ਦੇ ਲਾਲੇ ਪੈ ਗਏ। ਗੁਰੂਧਾਮਾਂ ਦੇ ਦਰਸ਼ਨਾਂ ਨੂੰ ਪਾਕਿਸਤਾਨ ਗਏ ਨਾਮਧਾਰੀ ਜਥੇ ਕੋਲੋਂ ਆਪਣੇ ਪਿਆਰੇ ਸਤਿਕਾਰੇ ਉਸਤਾਦ ਰਬਾਬੀਆਂ ਦੀ ਇਹ ਹਾਲਤ ਸੁਣਦਿਆਂ ਸ੍ਰੀ ਸਤਿਗੁਰੂ ਜੀ ਦੇ ਨੇਤਰਾਂ ਦੇ ਕੋਏ ਜਲ ਨਾਲ ਭਰੇ ਹੋਏ ਸਨ। ਫਿਰ ਕਿਸ ਤਰਾਂ ਸਤਿਗੁਰੂ ਜੀ ਨੇ ਆਪਣੇ ਪਿਆਰੇ ਰਬਾਬੀਆਂ ਭਾਈ ਨਸੀਰ, ਭਾਈ ਸੰਦਲ, ਭਾਈ ਸੁੰਦਰ ਅਤੇ ਮੌਲਵੀ ਫਜਲ ਮੁਹੰਮਦ ਆਦਿ ਕੋਲ ਪਾਕਿਤਸਾਨ ਜਾ ਰੱਬੀ ਪਹੁੰਚ ਕੀਤੀ। ਕਿਸ ਤਰ੍ਹਾਂ ਉਹਨਾਂ ਦੇ ਦੁਖਾਂ ਭੁਖਾਂ ਦਾ ਨਾਸ ਕੀਤਾ ਇਹ ਇਕ ਲੰਮੀ ਹਿਰਦੇ ਵੇਧਕ ਗਾਥਾ ਹੈ। ਬਾਅਦ ਵਿਚ ਭਾਈ ਨਸੀਰ ਦੇ ਪੁੱਤਰ ਜੁਲਫੀ ਨੂੰ ਉਚੇਚੇ ਯਤਨ ਕਰ ਪਾਕਿਸਤਾਨੋਂ ਭੈਣੀ ਸਾਹਿਬ ਬੁਲਾਇਆ ਅਤੇ ਉਸ ਦੀਆਂ ਕਈ ਪੀੜ੍ਹੀਆਂ ਨੂੰ ਰੋਟੀਓਂ ਬੇਫਿਕਰ ਕਰ ਦਿੱਤਾ। ਇਸ ਘਟਨਾ ਦੇ ਅਸੀਂ ਖੁਦ ਗਵਾਹ ਹਾਂ।

ਉਸਤਾਦ ਹਰਭਜਨ ਸਿੰਘ ਦਾ ਬੇਟਾ ਕਰਮਜੀਤ ਸਿੰਘ 18 ਸਾਲ ਦੀ ਭਰ ਜੁਆਨ ਉਮਰੇ ਅਸਬੀ ਮੱਕਾ ਰੋਗ ਦਾ ਸ਼ਿਕਾਰ ਹੋ ਗਿਆ। ਅੰਤਿਮ ਇਲਾਜ ਲਈ ਬੰਬਈ ਹਸਪਤਾਲ ਵਿਚ ਦਾਖਲ ਹੋਣਾ ਪਿਆ। ਡਾਕਟਰਾਂ ਵਲੋਂ ਪੌਣੇ ਤਿੰਨ ਲੱਖ ਦਾ ਮਹਿੰਗਾ ਓਪਰੇਸ਼ਨ ਦੱਸਿਆ ਗਿਆ। ਉਪਰੇਸ਼ਨ ਯਕੀਨਨ ਆਰੋਗ ਕਰਨ ਵਾਲਾ ਨਹੀਂ ਸੀ। ਸਤਿਗੁਰੂ ਜੀ ਨੇ ਉਸਤਾਦ ਹਰਭਜਨ ਸਿੰਘ ਦਾ ਉਦਾਸ ਮੂੰਹ ਵੇਖ ਬਚਨ ਕੀਤਾ, ਹਰਭਜਨ ਘਬਰਾ ਨਾ ਮੈਂ ਤੇਰੇ ਨਾਲ ਹਾਂ ਪੈਸਿਆਂ ਦੀ ਥੁੜ੍ਹ ਖੁਣੋਂ ਤੇਰੇ ਬੇਟੇ ਨੂੰ ਨਹੀਂ ਜਾਣ ਦਿੰਦੇ। ਇਹ ਉਹ ਸਮਾਂ ਸੀ ਜਦੋਂ ਗੁਰੂ ਘਰ ਬੜੇ ਆਰਥਕ ਸੰਕਟ ਵਿਚੋਂ ਗੁਜ਼ਰ ਰਿਹਾ ਸੀ। ਸ੍ਰੀ ਸਤਿਗੁਰੂ ਜੀ ਨੇ ਆਪਣੀ ਨਿਜੀ ਮਰਸਡੀਜ਼ ਗੱਡੀ ਵੇਚ ਕੇ ਪੈਸੇ ਪੂਰੇ ਕਰਨ ਦਾ ਹੁਕਮ ਕੀਤਾ। ਇਸ ਗੱਲ ਦੀ ਭਿਣਕ ਪੈਣ ਤੇ ਅਤੀ ਨੇੜਲੇ ਖੇਤਰ ਦੇ ਕਿਸੇ ਵਿਅਕਤੀ ਨੇ ਆਖਿਆ ਕਿ ਮੁੰਡੇ ਨੇ ਬਚਣਾ ਤਾਂ ਹੈ ਨਹੀਂ ਸਤਿਗੁਰੂ ਜੀ ਆਪਣੀ ਗੱਡੀ ਵੇਚ ਕੇ ਐਵੇਂ ਪੈਸੇ ਹੀ ਖਰਾਬ ਕਰਨ ਲੱਗੇ ਨੇ। ਗੱਲ ਸਤਿਗੁਰੂ ਜੀ ਦੇ ਕੰਨੀ ਜਾ ਪਹੁੰਚੀ। ਤੁਰੰਤ ਉਸ ਸ਼ਖਸ ਨੂੰ ਬੁਲਾ ਸਤਿਗੁਰੂ ਜੀ ਨੇ ਬੜੀ ਰੋਹ ਭਰੀ ਆਵਾਜ਼ ਵਿਚ ਕਿਹਾ, ''ਸੁਣ ਓਇ ਸਿੱਖਾ, ਜੀਵਨ ਦੀ ਡੋਰ ਉਸ ਪ੍ਰਮੇਸਵਰ ਦੇ ਹੱਥ ਏ, ਕਿਸੇ ਨੂੰ ਮਾਰਨਾ ਜਾਂ ਰੱਖਣਾ ਸਾਡੇ ਅਖਤਿਆਰ ਵਿਚ ਨਹੀਂ, ਅਸੀਂ ਤਾਂ ਸਿਰਫ ਯਤਨ ਹੀ ਕਰ ਸਕਦੇ ਹਾਂ ਪਰ ਹਾਂ, ਜੇਕਰ ਕੇਵਲ ਤੇ ਕੇਵਲ ਪੈਸੇ ਦੀ ਹੀ ਗੱਲ ਹੈ ਤਾਂ ਸਿਰਫ ਮੇਰੀ ਇਹ ਗੱਡੀ ਤਾਂ ਕੀ ਜੇ ਮੇਰਾ ਸਾਰਾ ਕੁਝ ਵਿਕ ਕੇ ਵੀ ਹਰਭਜਨ ਦਾ ਲੜਕਾ ਬਚ ਰਹੇ ਤਾਂ ਮੈਨੂੰ ਇਹ ਸੌਦਾ ਬੜੀ ਖੁਸ਼ੀ ਨਾਲ ਮਨਜ਼ੂਰ ਹੋਵੇਗਾ।'' ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ। ਕੌਣ ਹੋਵੇ ਉਹਨਾਂ ਵਰਗਾ। ਉਸਤਾਦ ਹਰਭਜਨ ਸਿੰਘ ਦੀ ਜ਼ੁਬਾਨੀ ਉਹਨਾਂ ਦੀ ਇਹ ਹੱਢ ਬੀਤੀ ਸੁਣ ਕੇ ਦਾਅਵਾ ਕਰਦਾ ਹਾਂ ਕਿ ਤੁਹਾਡੀਆਂ ਅੱਖਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਮਦਿਲੀ ਨੂੰ ਯਾਦ ਕਰਦੀਆਂ ਡੁੱਲ ਡੁੱਲ ਪੈਣਗੀਆਂ।

ਪਾਕਿਸਤਾਨ ਚਲੇ ਗਏ ਉਸਤਾਦ ਉਮੀਦ ਅਲੀ ਖਾਂ ਜਿਹੜੇ ਕਦੇ ਅਫਗਾਨ ਬਾਦਸ਼ਾਹ ਦੇ ਕਿਰਪਾ ਦੇ ਪਾਤਰ ਰਹੇ ਸਨ, ਇੰਗਲੈਂਡ ਵਿਚ ਜਾ

ਸਖਤ ਬਿਮਾਰ ਹੋ ਗਏ। ਪਤਾ ਲੱਗਣ ਤੇ ਸ੍ਰੀ ਸਤਿਗੁਰੂ ਜੀ ਨੇ ਆਪ ਉਹਨਾਂ ਤੱਕ ਪਹੁੰਚ ਕੀਤੀ। ਹਰ ਤਰ੍ਹਾਂ ਦੇ ਇਲਾਜ ਦਾ ਖਰਚਾ ਆਪ ਉਠਾ ਉਸਤਾਦ ਕਲਾਕਾਰ ਦੀ ਉਮਰ ਵਧਾ ਦਿੱਤੀ। ਮੁੜ ਪਾਕਿਸਤਾਨ ਗਿਆਂ ਰਹਿੰਦੀ ਉਮਰ ਤੱਕ ਉਸਤਾਦ ਉਮੀਦ ਅਲੀ ਖਾਂ ਸਾਹਿਬ ਅਤੇ ਉਹਨਾਂ ਦੀ ਬੇਟੀ ਯਾਸਮੀਨ ਚਿੱਠੀਆਂ ਦੁਆਰਾ ਸ੍ਰੀ ਸਤਿਗੁਰੂ ਜੀ ਦਾ ਸ਼ੁਕਰਾਨਾ ਅਦਾ ਕਰਦੇ ਰਹੇ। ਉਸਤਾਦ ਸਲਾਮਤ ਅਲੀ ਖਾਂ ਸਾਹਿਬ ਨੂੰ ਫਾਲਿਜ ਦਾ ਅਟੈਕ ਆਇਆ। ਸ੍ਰੀ ਸਤਿਗੁਰੂ ਜੀ ਨੇ ਖੁਲ੍ਹੇ ਦਿਲ ਸਹਾਇਤਾ ਕਰ ਉਸਤਾਦ ਕਲਾਕਾਰ ਨੂੰ ਨਿਰੋਗ ਕੀਤਾ। ਤੰਦਰੁਸਤ ਹੋਣ ਤੋਂ ਬਾਅਦ ਉਸਤਾਦ ਸਲਾਮਤ ਅਲੀ ਖਾਂ ਆਪਣੇ ਬੱਚਿਆਂ ਸਮੇਤ ਸ੍ਰੀ ਭੈਣੀ ਸਾਹਿਬ ਜ਼ਿਆਰਤ ਨੂੰ ਆਏ। ਉਸਤਾਦ ਵਲਾਇਤ ਹੁਸੈਨ ਖਾਂ ਸਾਹਿਬ ਦੀ ਇੰਗਲੈਂਡ ਵਿਚ ਹੋਈ ਬਾਈਪਾਸ ਸਰਜਰੀ ਦਾ ਸਾਰਾ ਖਰਚਾ ਸ੍ਰੀ ਸਤਿਗੁਰੂ ਜੀ ਦੇ ਖਜ਼ਾਨੇ ਵਿਚੋਂ ਕੀਤਾ ਗਿਆ। ਐਸੀਆਂ ਅਨੇਕਾਂ ਉਦਾਹਰਣਾਂ ਮੇਰੇ ਸਾਹਮਣੇ ਆਣ ਖਲੋਤੀਆਂ ਹਨ ਜਿਨਾਂ ਦਾ ਫੇਰ ਕਦੇ ਵਿਸਤਾਰ ਨਾਲ ਜਿਕਰ ਕਰਾਂਗਾ।

ਬੇਅੰਤ ਧਾਰਮਿਕ ਅਤੇ ਸਮਾਜਿਕ ਰੁਝੇਵੇਂ ਹੋਣ ਦੇ ਬਾਵਜੂਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਲਗਾਤਾਰ ਸੰਗੀਤ ਨਾਲ ਜੁੜਿਆ ਰਹਿਣਾ ਸਾਡੇ ਲਈ ਬੜੀ ਹੈਰਾਨੀ ਦੀ ਗੱਲ ਸੀ। ਦੇਹ ਕਰਕੇ ਆਪਣੀ ਉਮਰ ਦੇ ਅੱਠ ਦਹਾਕੇ ਪਾਰ ਕਰਨ ਤੋਂ ਬਾਅਦ ਵੀ ਸ੍ਰੀ ਸਤਿਗੁਰੂ ਜੀ ਵਲੋਂ ਅੱਠ ਅੱਠ ਘੰਟੇ ਲੰਮੀਆਂ ਸੰਗੀਤ ਬੈਠਕਾਂ ਇਕ ਰਸ ਨਿਭਾਉਣਾ ਕਿਸੇ ਅਚੰਭੇ ਤੋਂ ਘੱਟ ਨਹੀਂ ਸੀ। ਇਕ ਵਾਰ ਇੰਦੌਰ ਦੇ ਧਰੁਪਦ ਗਾਇਕ ਪਵਾਰ ਬੰਧੂ ਗੁਰੂ ਚਰਨਾਂ ਵਿਚ ਹਾਜ਼ਰੀ ਲਾਉਣ ਲਈ ਸ੍ਰੀ ਭੈਣੀ ਸਾਹਿਬ ਆ ਪਹੁੰਚੇ। ਉਸ ਦਿਨ ਸ੍ਰੀ ਸਤਿਗੁਰੂ ਜੀ ਦਾ ਕਿਤੇ ਬਾਹਰ ਜਾਣ ਦਾ ਪ੍ਰੋਗਰਾਮ ਪਹਿਲਾਂ ਹੀ ਤੈਅ ਸੀ। ਸੋ ਸੰਗੀਤ ਬੈਠਕ ਸਿਰਫ ਦੋ ਘੰਟੇ ਹੀ ਚਲੀ। ਰਬੋਂ ਕਿਤੇ ਪਵਾਰ ਬੰਧੂਆਂ ਦੇ ਮੂੰਹੋਂ ਇਹ ਗੱਲ ਕਿਸੇ ਕੋਲੋਂ ਨਿਕਲ ਗਈ ਕਿ 'ਹਮਨੇ ਤੋਂ ਸੁਨਾ ਥਾ ਸਤਿਗੁਰੂ ਜੀ ਬਹੁਤ ਲੰਬੀ ਸੰਗੀਤ ਬੈਠਕੇਂ ਕੀਆ ਕਰਤੇ ਹੈਂ ਪਰ ਆਜ ਤੋ ਸਿਰਫ ਦੋ ਘੰਟੇ ਹੀ।' ਤੇ ਗੱਲ ਸ੍ਰੀ ਸਤਿਗੁਰੂ ਜੀ ਤੱਕ ਪਹੁੰਚ ਗਈ। ਅਗਲੇ ਦਿਨ ਦੁਪਹਿਰ ਦੇ ਕੀਰਤਨ ਤੋਂ ਬਾਅਦ ਚਾਰ ਵਜੇ ਸੰਗੀਤ ਬੈਠਕ ਸ਼ੁਰੂ ਹੋ ਗਈ। ਪਹਿਲਾਂ ਤਿੰਨ ਘੰਟੇ ਪਰਿਵਾਰ ਬੰਧੂਆਂ ਨੂੰ ਸੁਣਿਆ ਗਿਆ। ਫਿਰ ਸ੍ਰੀ ਸਤਿਗੁਰੂ ਜੀ ਨੇ ਆਪਣਾ ਸੰਗੀਤ ਖਜ਼ਾਨਾ ਖੋਲ ਲਿਆ। ਘੜੀ ਦੀ ਸੂਈ ਰਾਤ ਦੇ 10 ਵਜਾ ਰਹੀ ਸੀ ਜਦੋਂ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬੰਦਿਸ਼ਾਂ ਵਾਲੀ ਕਾਪੀ ਨੇ ਅਜੇ ਆਪਣਾ ਅੱਧਾ ਸਫਰ ਵੀ ਤਹਿ ਨਹੀਂ ਸੀ ਕੀਤਾ। ਪਵਾਰ ਬੰਧੂਆਂ ਦੇ ਹੌਂਸਲੇ ਜਵਾਬ ਦੇਣ ਲੱਗੇ। ਉਹ ਲੱਗੇ ਪਾਸੇ ਪਰਤਣ। ਕਦੇ ਇਕ ਜਣਾ ਪਿਸ਼ਾਬ ਦਾ ਬਹਾਨਾ ਬਣਾ ਬਾਹਰ ਜਾਏ ਕਦੇ ਦੂਸਰਾ। ਸਾਡੇ ਲਈ ਤਾਂ ਇਹ ਹਾਸੇ ਦਾ ਵਿਸ਼ਾ ਬਣ ਗਿਆ। ਅਖੀਰ ਰਾਤ ਦੇ 12 ਵਜੇ ਦੇ ਕਰੀਬ ਵਕਤ ਸੀ ਜਦੋਂ ਕਲਾਕਾਰਾਂ ਨੇ ਪੂਰੀ ਤਰ੍ਹਾਂ ਹਥਿਆਰ ਸੁੱਟ ਦਿੱਤੇ। ਉਹਨਾਂ ਹੱਥ ਜੋੜ ਅਰਜ਼ ਕੀਤੀ 'ਮਾਫ ਕਰਨਾ ਜੀ, ਹਮਸੇ ਅਭੀ ਔਰ ਨਹੀਂ ਬੈਠਾ ਜਾਤਾ।' ਬੰਦਖਲਾਸ ਹੋਣ ਤੋਂ ਬਾਅਦ ਪਵਾਰ ਬੰਧੂ ਅਜੇ ਪਹਿਲੀ ਸਥਿਤੀ ਤੋਂ ਹੀ ਸੰਭਲ ਰਹੇ ਸਨ ਕਿ ਹੈਰਾਨੀ ਦਾ ਇਕ ਹੋਰ ਗੋਲਾ ਉਹਨਾਂ ਦੇ ਕੋਲ ਆ ਡਿੱਗਾ। ਪਵਾਰ ਭਰਾਵਾਂ ਦੀਆਂ ਅੱਖਾਂ ਦਾ ਘੇਰਾ ਵੇਖਣ ਵਾਲਾ ਸੀ ਜਦੋਂ ਉਹਨਾਂ ਨੂੰ ਦੱਸਿਆ ਗਿਆ ਕਿ ਸ੍ਰੀ ਸਤਿਗੁਰੂ ਜੀ ਸੰਗੀਤ ਬੈਠਕ ਵਿਚੋਂ ਉਠ ਇਸ਼ਨਾਨ ਕਰ ਬੁਖਾਰੀਆਂ ਉਤੇ ਚਲਦੇ ਪ੍ਰਯੋਗ ਵਿਚ ਸ਼ਾਮਲ ਹੋ ਆਪਣੇ ਆਸਣ ਉਤੇ ਸਮਾਧੀ ਸਥਿਤ ਹੋ ਗਏ ਹਨ ਅਤੇ ਸਵੇਰ ਦੇ ਛੇ ਵਜੇ ਭਾਵ ਆਸਾ ਦੀ ਵਾਰ ਦੀ ਸਮਾਪਤੀ ਤੱਕ ਏਸੇ ਰੂਪ ਵਿਚ ਦਰਸ਼ਨ ਦੇਣਗੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਅਤੇ ਪਿਆਰ ਭਰੇ ਧਿਆਨ ਦਾ ਇਹ ਨਤੀਜਾ ਨਿਕਲਿਆ ਕਿ ਸਾਰੇ ਸੰਸਾਰ ਵਿਚ ਵੱਸਦੇ ਨਾਮਧਾਰੀ ਬੱਚਿਆਂ ਵਿਚੋਂ ਸੰਗੀਤ ਦੀ ਖੁਸ਼ਬੋ ਆਉਣ ਲੱਗੀ। ਜੋ ਕਦੇ ਉਹਨਾਂ ਦੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪ੍ਰਬਲਤਾ ਨਾਲ ਚਿਤਵਿਆ ਸੀ। ਉਸ ਇੱਛਾ ਨੂੰ ਉਹਨਾਂ ਦੇ ਸੁਯੋਗ ਸਪੁੱਤਰ ਨੇ ਪੂਰਾ ਕਰ ਕੇ ਵਿਖਾ ਦਿੱਤਾ। ਅਨੇਕਾਂ ਹਲਵਾਹ ਜੱਟ ਪਰਿਵਾਰਾਂ ਦੇ ਬੱਚੇ ਜਿਨਾਂ ਦੇ ਵਡੇ ਵਡੇਰਿਆਂ ਨੇ ਆਪਣੀ ਆਵਾਜ਼ ਦੀ ਵੱਧ ਤੋਂ ਵੱਧ ਸੁਰ ਨੂੰ ਕਿਸੇ ਨੂੰ ਦਬਕਾ ਮਾਰਨ, ਗਾਲ ਕੱਢਣ ਜਾਂ ਲੜਾਈ ਝਗੜਿਆਂ ਹਿਤ ਹੀ ਵਰਤਿਆ ਸੀ, ਸ੍ਰੀ ਸਤਿਗੁਰੂ ਜੀ ਨੇ ਸੰਗੀਤਕਾਰ ਅਤੇ ਨਿਰਤਕਾਰ ਬਣਾ ਪੱਥਰਾਂ ਵਿੱਚ ਫੁੱਲ ਉਗਾ ਕੇ ਵਿਖਾ ਦਿੱਤੇ।। ਅਸੀਂ ਖੁਦ ਏਸੇ ਲੜੀ ਵਿਚ ਸ਼ਾਮਿਲ ਹਾਂ। ਨਿਮਰਤਾ ਐਨੀ ਕਿ ਆਪਣੀਆਂ ਪ੍ਰਾਪਤੀਆਂ ਨੂੰ ਉਹ ਹਮੇਸ਼ਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦੱਸਦੇ।

ਇਕ ਹੋਰ ਮਹਾਨ ਕਿਰਪਾ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮਾਜ ਉਤੇ ਕੀਤੀ ਉਹ ਹੈ ਇਸਤਰੀ ਜਾਤੀ ਨੂੰ ਸੰਗੀਤ ਨਾਲ ਜੋੜਨਾ। ਅੱਜ ਵੀ ਤੁਸੀਂ ਨਾਮਧਾਰੀ ਦਰਬਾਰ ਵਿਚ ਛੋਟੀਆਂ ਛੋਟੀਆਂ ਬੱਚੀਆਂ ਨੂੰ ਤੰਤੀ ਸਾਜਾਂ ਨਾਲ ਦੁਰਲਭ ਰੀਤਾਂ ਦਾ ਕੀਰਤਨ ਕਰਦਿਆਂ ਸੁਣ ਸਕਦੇ ਹੋ।

ਸ੍ਰੀ ਸਤਿਗੁਰੂ ਜੀ ਸੰਗੀਤ ਪ੍ਰਤੀ ਜ਼ਿੰਦਗੀ ਦੇ ਅੰਤਿਮ ਛਿਣ ਤੱਕ ਸੰਜੀਦਾ ਰਹੇ। ਸੰਸਾਰਿਕ ਜੀਵਨ ਦੇ ਅਖੀਰਲੇ ਸਾਲਾਂ ਵਿਚ ਉਹਨਾਂ ਨੇ ਆਪਣੇ ਆਪ ਨੂੰ ਬਾਹਰੀ ਜਗਤ ਨਾਲੋਂ ਤੋੜ ਬੇਹੱਦ ਸੰਕੋਚ ਲਿਆ ਸੀ। ਸ੍ਰੀ ਸਤਿਗੁਰੂ ਜੀ ਬਹੁਤਾ ਸਮਾਂ ਨੇਤਰ ਬੰਦ ਕਰ ਸਮਾਧੀ ਸਥਿਤ ਹੋਏ ਰਹਿੰਦੇ। ਨਿਰੰਤਰ ਨਾਮ ਜਪਦੀ ਰਸਨਾ ਵਿਚੋਂ ਉਸ ਵੇਲੇ ਜੇ ਕੋਈ ਹੋਰ ਬੋਲ ਅਸਾਂ ਨਿਕਲਦੇ ਸੁਣਦੇ ਤਾਂ ਉਹ ਕੇਵਲ ਉਹਨਾਂ ਦੇ ਮਨ ਮਸਤਕ ਉਤੇ ਡੂੰਘੀਆਂ ਛਪੀਆਂ ਹੋਈਆਂ ਉਹ ਪਿਆਰੀਆਂ ਰੀਤਾਂ ਹੀ ਸਨ ਜਿਹਨਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਜੀਵਨ ਭਰ ਆਪਣੇ ਸੀਨੇ ਨਾਲ ਲਾ ਗਾਉਂਦੇ ਰਹੇ ਸਨ। ਅਖੀਰ ਸਮਾਂ ਵੇਖਿਆ ਕਿ ਉਹ ਮਹਾਨ ਸਤਿਗੁਰੂ ਜਿਸਨੇ ਨਾਮਬਾਣੀ ਅਤੇ ਸੰਗੀਤ ਦੇ ਪ੍ਰਚਾਰ ਪ੍ਰਸਾਰ ਲਈ ਦਿਨ ਰਾਤ ਇਕ ਕੀਤੀ ਰੱਖਿਆ, ਜਿਨਾਂ ਨੇ ਪੈਰੋ ਪੈਰ ਮੁਰਝਾਉਂਦੀਆਂ ਲੱਖਾਂ ਰੂਹਾਂ ਨੂੰ ਆਪਣੇ ਅੰਮ੍ਰਿਤ ਬਚਨਾਂ ਨਾਲ ਹੌਂਸਲਾ ਦੇ ਮੁੜ ਸੁਰਜੀਤ ਕੀਤਾ। ਅੰਤ ਜੀਵਨ ਦੇ ਉਚੇ ਸੁਚੇ ਆਦਰਸ਼ਾਂ ਲਈ ਜੂਝਦਿਆਂ ਆਪ ਕੁਰਬਾਨ ਹੋ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇਹ ਕਰਕੇ ਭਾਵੇਂ ਸਾਡੇ ਵਿਚ ਨਹੀਂ ਰਹੇ ਪਰ ਉਹ ਆਪਣੇ ਜੀਵਨ ਦੇ ਉਚੇ ਸੁਚੇ ਆਦਰਸ਼ਾਂ ਦੇ ਨਾਲ, ਪਰਮ ਪਿਤਾ ਪ੍ਰਮਾਤਮਾ ਦਾ ਰੂਪ ਬਣ ਸਾਡੇ ਹਿਰਦਿਆਂ ਵਿਚ ਸਦਾ ਪ੍ਰਕਾਸ਼ ਕਰਦੇ ਰਹਿਣਗੇ।

ਦਿਲ ਦੀ ਇੱਕ ਗੱਲ ਤੁਹਾਡੇ ਸਾਰਿਆਂ ਨਾਲ ਸਾਂਝੀ ਕਰਦਾ ਹੋਇਆ ਸਮਾਪਤ ਕਰਾਂਗਾ ਕਿ ਜਿਸ ਦਿਨ ਸ੍ਰੀ ਸਤਿਗੁਰੂ ਜੀ ਦੀ ਦੇਹ ਦਾ ਸਸਕਾਰ ਹੋਇਆ ਸਾਰੀ ਰਾਤ ਬਲਦੇ ਅੰਗੀਠੇ ਕੋਲ ਬੈਠਾ ਮੈਂ ਭਿੱਜੀਆਂ ਅੱਖਾਂ ਨਾਲ ਆਪਣੇ ਮਹਿਬੂਬ ਸਤਿਗੁਰੂ ਦੀ ਕੋਮਲ ਦੇਹ ਨੂੰ ਪੰਜਾਂ ਤੱਤਾਂ ਵਿਚ ਵਿਲੀਨ ਹੁੰਦਾ ਦੇਖਦਾ ਰਿਹਾ। ਮਨ ਵਿਚ ਕਿਤੇ ਡੂੰਘਾ ਤੌਖਲਾ ਸੀ ਕਿ ਇਸ ਪਵਿੱਤਰ ਦੇਹ ਦੇ ਨਾਲ ਹੀ ਸ੍ਰੀ ਸਤਿਗੁਰੂ ਜੀ ਦੁਆਰਾ ਸਿਰਜਿਆ, ਸੰਭਾਲਿਆ ਅਤੇ ਵਿਸਤਾਰਿਆ ਪਿਆਰਾ ਸੰਗੀਤਕ ਸੰਸਾਰ ਦੀ ਸਦਾ ਲਈ ਅਲੋਪ ਹੋ ਜਾਵੇਗਾ। ਪਰ ਜਿਸ ਤਰ੍ਹਾਂ ਉਹਨਾਂ ਦੇ ਜਾਨਸ਼ੀਨ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਮਹਾਂਨੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਲੜੀਵਾਰ ਮਹਾਨ ਸੰਗੀਤ ਸੰਮੇਲਨ ਕਰਵਾ ਕੇ ਆਪਣੇ ਸਤਿਗੁਰੂ ਨੂੰ ਸ਼ਰਧਾਂਜਲੀ ਦਿੱਤੀ ਹੈ ਉਹ ਵੇਖ ਸੁਣ ਮਨ ਦੇ ਸਾਰੇ ਵਿਸਵਿਸੇ ਦੂਰ ਹੋ ਗਏ ਹਨ। ਨਵੇਂ ਨਾਮਧਾਰੀ ਸੰਗੀਤ ਕੇਂਦਰ ਦੀ ਸੁਹਣੀ ਬਿਲਡਿੰਗ ਦਾ ਉਦਘਾਟਨ ਹੋ ਚੁੱਕਾ ਹੈ ਜਿਥੇ ਫਿਰ ਸਵਰ ਲਹਿਰੀਆਂ ਗੂੰਜਣ ਲੱਗ ਪਈਆਂ ਹਨ। ਮੈਂ ਮੰਨਦਾ ਹਾਂ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਸਥਾਪਿਤ ਕੀਤੇ ਗਏ ਸੰਗੀਤ ਦੇ ਉਘੇ ਮਿਆਰਾਂ ਤੱਕ ਪਹੁੰਚਣ ਲਈ ਅਜੇ ਭਾਵੇਂ ਥੋੜ੍ਹਾ ਸਮਾਂ ਲਗੇਗਾ ਪਰ ਨਾਮਧਾਰੀ ਪੰਥ ਦੀ ਨਵੀਂ ਅਗਵਾਈ ਦੀ ਇਸ ਪਾਸੇ ਭਵਿੱਖ ਰੋਸ਼ਨ ਹੈ। ਹੋਈਆਂ ਭੁੱਲਾਂ ਚੁੱਕਾਂ ਦੀ ਖਿਮਾ ਮੰਗਦਾ ਹੋਇਆ ਇਸ ਆਸ ਅਤੇ ਅਰਦਾਸ ਨਾਲ ਇਹ ਲੇਖ ਸਮਾਪਤ ਕਰਦਾ ਹਾਂ ਕਿ ਸ੍ਰੀ ਭੈਣੀ ਸਾਹਿਬ ਗੁਰਮਤਿ ਅਤੇ ਸ਼ਾਸਤਰੀ ਸੰਗੀਤ ਦਾ ਵਿਸ਼ਵ ਕੇਂਦਰ ਬਣੇ। ਇਹੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।

ਪੁਸਤਕ ਰੀਵਿਊ

– ਅਵਤਾਰ ਸਿੰਘ ਬਿਲਿੰਗ

# ਭਾਵੁਕਤਾ ਤੇ ਬੌਧਿਕਤਾ ਦੀ ਬੇੜੀ ਵਿਚ ਤਰਦਿਆਂ




ਡੇਢ ਦਰਜਨ ਤੋਂ ਵੱਧ ਪੁਸਤਕਾਂ ਦਾ ਲੇਖਕ ਜਗਤਾਰਜੀਤ ਸਿੰਘ ਵਿਗਿਆਨ ਦਾ ਵਿਦਿਆਰਥੀ, ਕਿੱਤੇ ਪੱਖੋਂ ਇੰਜੀਨੀਅਰ, ਸ਼ੌਕ ਪੱਖ ਤੋਂ ਸੰਗੀਤ ਰਸੀਆ ਅਤੇ ਭਾਵਨਾਵਾਂ ਪੱਖੋਂ ਸੂਖ਼ਮ ਅਨੁਭਵੀ ਚਿੱਤਰਕਾਰ, ਫੋਟੋਗ੍ਰਾਫਰ, ਕਲਾ ਸਮੀਖਿਅਕ ਅਤੇ ਸ਼ਾਇਰ ਹੈ। ਉਹ ਕੁਦਰਤ ਵਿਚ ਵਾਪਰਦੇ ਨਿੱਕੇ ਨਿੱਕੇ ਵਰਤਾਰਿਆਂ ਨੂੰ ਕਾਗਜ਼ ਉੱਤੇ ਬੁਰਸ਼ ਛੋਹਾਂ ਦੇ ਨਾਲ-ਨਾਲ ਸ਼ਬਦਾਂ ਰਾਹੀਂ ਚਿਤਰਨ ਦਾ ਵੀ ਮਾਹਿਰ ਹੈ। ਸਾਹਿਤ, ਸੰਗੀਤ ਤੇ ਚਿੱਤਰਕਲਾ ਇਕ ਦੂਜੇ ਦੇ ਪੂਰਕ ਹਨ। ਉਸ ਦੀ ਕਵਿਤਾ ਨੂੰ ਸੰਗੀਤ ਧੁਨਾਂ ਤੇ ਤਸਵੀਰ ਕਲਾ ਵਾਂਗ ਡੂੰਘੀ ਸੰਵੇਦਨਾ ਨਾਲ ਮਹਿਸੂਸ ਕੀਤਾ ਜਾ ਸਕਦਾ ਹੈ। ਕਹਾਵਤ ਹੈ, ਸੰਗੀਤ ਨੂੰ ਮ੍ਰਿਗ ਮਾਣ ਸਕਦੇ ਜਦੋਂਕਿ ਮੱਝ ਦੇ ਅੱਗੇ ਬੀਨ ਵਜਾਉਣੀ ਫ਼ਜ਼ੂਲ ਹੈ। ਉਸ ਦੀ ਨਵੀਂ ਕਾਵਿ-ਪੁਸਤਕ 'ਰੇਤ 'ਤੇ ਪਈ ਬੇੜੀ' (ਕੈਲੀਬਰ ਪਬਲੀਕੇਸ਼ਨਜ਼, ਪਟਿਆਲਾ) ਵਿਚ ਸਮੁੰਦਰ ਦੀ ਬਰੇਤੀ ਉੱਤੇ ਇਕ ਬੇੜੀ ਪਈ ਹੈ ਜੋ ਰੇਤੇ ਵਿਚ ਡਿਗੀ ਮੱਛੀ ਵਾਂਗ ਤੜਫ਼ ਰਹੀ ਹੈ। ਵਹਿੰਦੇ ਪਾਣੀਆਂ ਬਿਨਾ ਬੇੜੀ ਦੀ ਕਾਹਦੀ ਹੋਂਦ ਹੈ? ਉਸ ਵਿਚਲੇ ਜਲ ਦੀ ਆਖ਼ਰੀ ਬੂੰਦ ਨੂੰ ਵੀ ਸੂਰਜੀ ਤਪਸ਼ ਨੇ ਚੂਸ ਲਿਆ ਹੈ। ਦੇਖੋ ਕਵੀ ਦਾ ਸ਼ਬਦਾਂ ਰਾਹੀਂ ਵਾਹਿਆ ਚਿੱਤਰ:

ਰੇਤ 'ਤੇ ਪਾਸਾ ਲੈ ਪਈ/ ਆਪਣੇ ਬੀਤੇ ਵਿਚ ਗੁਆਚੀ/
ਡਿੱਕ ਡੋਲੇ ਖਾਈ ਜਾਏ/ ...ਤਪੀ ਰੇਤ 'ਤੇ ਪਈ-ਪਈ ਸੋਚੇ/
ਕਿੱਥੇ ਜਾ ਢੋਈ ਲਵਾਂ/ ਮੈਨੂੰ ਤੇ ਮੱਛੀ ਨੂੰ ਸਰਾਪ ਹੈ/
ਪਾਣੀ ਵਿਚ ਜਿਉਣ ਦਾ/....ਬੇੜੀ ਨੂੰ ਅਜੇ ਵੀ ਆਸ ਹੈ।

ਸ਼ਾਇਰ ਨੂੰ ਬੱਚਾ ਕੁਦਰਤ ਦੇ ਬਹੁਤ ਨੇੜੇ ਲੱਗਦਾ ਹੈ। ਨੰਨ੍ਹੇ-ਮੁੰਨੇ ਦਾ ਨਿਰਛਲ ਹਾਸਾ, ਨਿਰਛਲ ਰੋਣਾ ਕਿੰਨਾ ਸੁਭਾਵਿਕ ਹੈ। ਉਸ ਨੂੰ ਅਜੇ ਬਣਾਵਟੀ ਹਾਸਾ, ਝੂਠੀ-ਮੂਠੀ ਦਾ ਚਿਹਰਾ ਬਣਾਉਣਾ ਨਹੀਂ ਆਇਆ। ਉਹ ਹੱਸਦਾ ਹੈ, ਪੂਰੇ ਦਾ ਪੂਰਾ। ਅੱਖਾਂ ਤੋਂ ਲੈ ਕੇ ਪੈਰਾਂ ਤੱਕ। ਉਸ ਦਾ ਰੋਣਾ ਵੀ ਸੰਪੂਰਨ ਹੁੰਦਾ ਹੈ:

ਉਹ ਹੱਸਿਆ/ ਅੱਖਾਂ ਤੋਂ ਲੈ ਕੇ
ਪੈਰਾਂ ਦੇ ਪੋਟਿਆਂ ਤੱਕ।

ਇਕ ਹੋਰ ਕਵਿਤਾ ਵਿਚ ਅਤਿ ਗਰੀਬ ਬੱਚੇ ਨੂੰ ਉਸ ਦੀ ਮਾਂ ਕੜਕਦੀ ਠੰਢ ਵਿਚ ਠੰਢੇ ਸੀਤ ਪਾਣੀ ਨਾਲ ਨਹਾਉਂਦੀ ਹੈ। ਉਹ ਛੁੱਟ-ਛੁੱਟ ਜਾਂਦਾ, ਮਾਂ ਦੇ ਬੋਲ-ਕੁਬੋਲ ਸੁਣਦਾ ਹੈ। ਬਾਹਰ ਬੈਠੇ ਉਸ ਦੇ ਭੈਣ ਭਰਾ ਠੰਢ ਵਿਚ ਬਰਫ਼ੀਲੇ ਪਾਣੀ ਨਾਲ ਨਹਾਉਣ ਵਾਲੀ ਆਪਣੀ ਹੋਣੀ ਨੂੰ ਆਪਣੇ ਪਿੰਡੇ ਉੱਤੇ ਮਹਿਸੂਸ ਕਰਦੇ ਇੰਜ ਦਿਖਾਏ ਹਨ ਕਿ ਪਾਠਕ ਵੀ ਆਪਣੇ ਬਚਪਨ ਦਾ ਅਜਿਹਾ ਠਰਿਆ ਨਹਾਉਣ ਚੇਤੇ ਕਰਨੋਂ ਨਹੀਂ ਰਹਿ ਸਕਦਾ। 'ਇਸ਼ਨਾਨ' ਕਵਿਤਾ ਵਿਚੋਂ ਸ਼ਬਦਾਂ ਨਾਲ ਖਿੱਚੀ ਖ਼ੂਬਸੂਰਤ ਤਸਵੀਰ ਹਾਜ਼ਰ ਹੈ:

ਇਕ ਮਜ਼ਦੂਰਨ ਨੇ ਨੰਗਾ ਬੱਚਾ
ਠਿਠਕਦੀ ਠੰਢ ਵਿਚ ਲਿਆ ਖਿਲਾਰ
ਠਰੇ ਪਾਣੀ ਦੀ ਧਾਰ/ ਜਦ ਸਿਰ ਪੈਂਦੀ
ਉਹ ਕੰਬ ਕੰਬ ਰੋਵੇ/ ਮਾਂ ਹੱਥੋਂ ਛੁੱਟ-ਛੁੱਟ ਜਾਵੇ
ਉਹ ਬੋਲ ਕਬੋਲ ਬੋਲ ਕੇ/ ਹੱਥ ਚਲਾਵੇ
ਸਾਬੁਨ ਲੱਗੇ ਹੱਥਾਂ ਨਾਲ/ ਪਿੰਡਾ ਉਹਦਾ ਮਲਦੀ ਜਾਵੇ
ਆਪਣੇ ਵੱਲ ਨੂੰ ਖਿੱਚੀ ਜਾਵੇ।

ਸਾਹਿਤ, ਸੰਗੀਤ ਤੇ ਚਿੱਤਰਕਲਾ ਦੇ ਭਾਵਾਂ ਨਾਲ ਰਚੀ ਗਈ ਅਜਿਹੀ ਕਵਿਤਾ ਭਲਾ ਮਨੁੱਖੀ ਸੰਵੇਦਨਾ ਤੋਂ ਅਭਿੱਜ ਕਿਵੇਂ ਰਹਿ ਸਕਦੀ ਹੈ? ਦੇਖੋ, ਸੂਰਜੀ ਰਿਸ਼ਮਾਂ ਨਾਲ ਕਿਵੇਂ ਇਕ ਅਨੋਖਾ ਹਾਰ ਗੁੰਦਿਆ ਜਾ ਰਿਹਾ ਹੈ ਜੋ ਉਸ ਸ਼ਖ਼ਸ ਦੇ ਗਲ ਦੀ ਸੋਭਾ ਬਣੇਗਾ ਜੋ ਇਸ ਦਾ ਅਸਲ ਭਾਗੀ ਬਣੇਗਾ:

ਸਿਖਰ ਦੁਪਹਿਰੇ ਬੈਠਾ/ ਗੁੰਦ ਰਿਹਾ ਹਾਂ ਹਾਰ
ਫੜ-ਫੜ ਸੂਰਜ ਕਿਰਨਾਂ/ ....
ਹਾਰ ਉਨ੍ਹਾਂ ਦੇ ਗਲ ਪਾਵਾਂਗਾ/
ਜੋ, ਲੜ ਕੇ ਆਉਣਗੇ
ਸਿਆਹ ਹਨੇਰਿਆਂ ਨਾਲ।

ਮਨੁੱਖੀ ਆਸ-ਨਿਰਾਸ ਨੂੰ ਚਿੰਨ੍ਹਾਤਮਕ ਰੂਪ ਵਿਚ ਸੁਝਾਉਂਦੀ ਕਵਿਤਾ ਹੈ: ਬੱਚਾ ਤੇ ਖਿਡੌਣਾ। ਰੰਗਦਾਰ ਗੁਬਾਰਿਆਂ ਵਾਲੇ ਨੂੰ ਗਲੀ ਵਿਚੋਂ ਲੰਘਦਾ ਦੇਖ ਕੇ ਮਾਸੂਮ ਜਵਾਕ ਰਿਹਾੜ ਕਰਦਾ ਹੈ। ਬੇਵਸੀ ਦੇ ਅੱਥਰੂ ਵਗਾਉਂਦਾ ਹੈ। ਫੇਰ ਉਨ੍ਹਾਂ ਹੰਝੂਆਂ ਦੀਆਂ ਘਰਾਲਾਂ ਸੁੱਕਦੀਆਂ, ਗੱਲ੍ਹਾਂ ਉੱਤੇ ਨਿਰਾਸ਼ਾ ਦੇ ਨਿਸ਼ਾਨ ਛੱਡ ਜਾਂਦੀਆਂ ਹਨ:

ਦੇਰ ਤੱਕ ਵਗਦੇ ਰਹੇ ਅੱਥਰੂ/ ਅੱਖਾਂ ਹਨ ਕਿ ਦਰਿਆ
ਹੌਲੀ-ਹੌਲੀ ਆਪੇ ਸੁੱਕ ਗਿਆ/ ਗੱਲ੍ਹਾਂ ਤੋਂ ਤਿਲਕਿਆ ਪਾਣੀ
ਆਪਣੇ ਆਉਣ ਦੇ ਨਿਸ਼ਾਨ ਛੱਡ।

ਪਰਿੰਦਿਆਂ ਬਾਰੇ ਤਿੰਨ ਕਵਿਤਾਵਾਂ ਵੀ ਪਾਠਕ ਦਾ ਧਿਆਨ ਖਿੱਚਦੀਆਂ ਹਨ। 'ਪਰਿੰਦੇ', 'ਦੁੱਖ-ਸੁੱਖ' ਤੇ 'ਉਡਾਰੀ'। ਇਹ ਪੰਛੀਆਂ ਦੇ ਨਾਲੋ-ਨਾਲ ਮਨੁੱਖੀ ਵਰਤਾਰੇ ਦੇ ਵੀ ਸੂਚਕ ਹਨ ਪਰ ਫ਼ਰਕ ਏਨਾ ਹੈ ਕਿ ਇਹ ਸ਼ਿਕਾਇਤ ਨਹੀਂ ਕਰਦੇ। ਰੋਜ਼ੀ ਰੋਟੀ ਇਹ ਵੀ ਮਨੁੱਖਾਂ ਵਾਂਗ ਕਮਾਉਂਦੇ, ਦੁੱਖ-ਸੁੱਖ ਵੀ ਭੋਗਦੇ ਪਰ ਸਦਾ ਗੀਤ ਗਾ ਕੇ। ਸੰਤਾਨ ਉਤਪਤੀ ਕਰਦੇ, ਪਾਲਦੇ-ਪੋਸਦੇ ਐਪਰ ਉਡ ਗਏ ਬੱਚਿਆਂ ਦਾ ਰੁਦਨ ਨਹੀਂ ਮਨਾਉਂਦੇ। ਤਿੰਨ ਤਸਵੀਰਾਂ ਹਾਜ਼ਰ ਹਨ:

* ਸ਼ਾਮ ਦਾ ਸਮਾਂ/
ਤੇ ਪੱਛਮ ਵੱਲ ਲੱਥਣ ਨੂੰ/

ਸੂਰਜ ਜਿਵੇਂ ਰੋਜ਼ ਲੱਥਦਾ ਹੈ
ਦੁਮੇਲ ਵੱਲੋਂ/ ਦੂਰ ਨੇੜਿਓਂ ਉੱਡੇ ਆਉਣ
ਦਿਨ ਦੀ ਖ਼ਾਮੋਸ਼ੀ ਨੂੰ ਹਿਲਾਉਂਦੇ/ ਪਰਿੰਦਿਆਂ ਦੇ ਝੁੰਡ
ਉਨ੍ਹਾਂ ਦੇ ਰਸੀਲੇ ਬੋਲ ਦੱਸਣ/
ਅੰਨ ਨਾਲ ਭਰੇ ਹੋਏ ਹਨ ਉਨ੍ਹਾਂ ਦੇ ਢਿੱਡ।

*** ਜਦ ਉਹ ਗਾਉਂਦੇ ਹਨ/**
ਸਾਨੂੰ ਨਹੀਂ ਪਛਾਣ
ਉਹ ਸੁੱਖ ਵਿਚ ਹਨ ਜਾਂ/
ਸਾਡੇ ਨਾਲ ਸਾਂਝਾ ਕਰਨਾ ਚਾਹੁਣ
ਆਪੋ-ਆਪਣੇ ਦੁੱਖ.../
ਸਾਨੂੰ ਉਨ੍ਹਾਂ ਦੇ ਰਲੇ ਮਿਲੇ ਬੋਲਾਂ 'ਚੋਂ/
ਸਦਾ ਸੁੱਖ ਹੀ ਲੱਭਿਆ।

*** ਪਰਿੰਦੇ ਨੇ ਆਪਣੇ ਆਂਡਿਆਂ ਦੀ ਰਾਖੀ ਕੀਤੀ/**
ਆਪਣੀ ਦੇਹ ਦਾ ਸੇਕ ਦੇ/ ਉਨ੍ਹਾਂ ਨੂੰ ਗਰਮਾਇਆ
ਆਂਡਿਆਂ ਤੋਂ ਬਣੇ ਚੂਚਿਆਂ ਮੂੰਹੀਂ/
ਲੱਭ ਲੱਭ ਪਾਉਂਦੇ ਰਹੇ
ਭਾਂਤ-ਭਾਂਤ ਦਾ ਚੋਗ/
ਵੱਡੇ ਹੋਣ ਬਾਅਦ/
ਮਾਪਿਆਂ ਖ਼ੁਦ ਉੱਡਣਾ ਸਿਖਾਇਆ/
ਇਕ ਦਿਨ, ਇਕ ਲੰਬੀ ਉਡਾਰੀ/
ਉਡਾ ਲੈ ਗਈ ਆਪਣੇ ਨਾਲ/
ਮਾਪਿਆਂ ਨਾਲ ਜੁੜੇ ਸੰਬੰਧ ਨੂੰ।

ਚਿੜੀ ਜਨੌਰ, ਕੀਟ ਪਤੰਗੇ ਤੇ ਚਰਿੰਦ-ਦਰਿੰਦ ਤੇ ਬਨਸਪਤੀ, ਹਵਾ, ਪਾਣੀ, ਧੁੱਪ, ਕੁੱਤੇ ਬਿੱਲੇ- ਸਭ ਕੁਦਰਤ ਨਾਲ ਇਕਮਿੱਕ ਹਨ। ਸ਼ਿਕਾਇਤ ਕੋਈ ਨਹੀਂ। ਆਪਣੇ ਹਾਲ ਸੰਤੁਸ਼ਟ ਹਨ। ਇਹ ਮਨੁੱਖ ਹੈ, ਜੋ ਤਿਲਮਿਲਾਉਂਦਾ ਹੈ। 'ਕੀਤੀ 'ਤੇ ਸ਼ਰਮ ਨਾ ਆਵੇ' ਬੜੀ ਦਿਲਚਸਪ ਕਵਿਤਾ ਹੈ। ਸੂਰਜ ਚੜ੍ਹਦਾ ਹੈ 'ਨਾਲ ਲਿਆਇਆ ਅੱਗ ਨਿਰੀ ਨਿਰਮ ਮੋਹੀ।' ਆਲਾ ਦੁਆਲਾ ਸਾਰਾ ਤਪ ਜਾਂਦਾ। ਪਰ ਰੁੱਖ ਫੇਰ ਵੀ ਠੰਢੀ ਛਾਂ ਵੰਡਦੇ। ਪਰਿੰਦੇ ਵਰ੍ਹਦੀ ਅੱਗ ਵਿਚ ਵੀ ਗਾਉਂਦੇ:

ਕੱਲੇ ਕੱਲੇ ਰੁੱਖ ਦੀ ਛਾਂ ਤਪਾਵੇ/
ਛਾਂ ਤਪਾਵੇ ਤਾਂ ਵੀ ਪਰਿੰਦੇ ਭਾਂਤ ਸੁਭਾਂਤ ਰੰਗਾਂ ਦੇ
ਭਾਂਤ ਸੁਭਾਂਤ ਰੰਗਾਂ ਦੇ ਗੀਤ ਬੋਲਣ ਬੋਲ ਰਸੀਲੇ/
ਬੋਲਣ ਬੋਲ ਰਸੀਲੇ ਨਾ ਰੁਕਦੇ
ਨਾ ਰੁਕਦੇ ਉਡਣੋਂ ਤਪ ਤੋਂ ਤਪ ਵੱਲ ਵੱਧਦੇ ਦਿਨ ਵਿਚ/
ਵਧਦੇ ਦਿਨ ਵਿਚ ਆਦਮ ਜਾਤ ਇਕੱਲੀ ਬੋਲ ਕੁਰਲਾਵੇ/
ਇਕੱਲੀ ਬੋਲ ਕੁਰਲਾਵੇ ਕਿ ਕਿਸੇ ਨੂੰ ਸਮਝ ਨਾ ਆਵੇ/
ਕਿਸੇ ਨੂੰ ਸਮਝ ਨਾ ਆਵੇ ਕੀ ਕੀ ਕਰਮ ਕਮਾਵੇ/
ਕੀ ਕੀ ਕਰਮ ਕਮਾਉਂਦੀ ਤਾਂ ਵੀ/
ਇਸ ਨੂੰ ਆਪਣੀ ਕੀਤੀ 'ਤੇ ਸ਼ਰਮ ਨਾ ਆਵੇ।

ਕਿੰਨੀਆਂ ਸੂਖ਼ਮਭਾਵੀ ਕਵਿਤਾਵਾਂ ਬੱਦਲ, ਖੁਸ਼ਬੂ, ਹਵਾ, ਅੱਗ ਬਾਰੇ ਹਨ ਜਿਨ੍ਹਾਂ ਵਿਚ ਇਨ੍ਹਾਂ ਦਾ ਇਕ ਤਰ੍ਹਾਂ ਨਾਲ ਕਾਵਿ ਚਿੱਤਰਾਂ ਰਾਹੀਂ ਮਨੁੱਖੀਕਰਨ (personification) ਹੋਇਆ ਹੈ।

ਇਹ ਹੋ ਨਹੀਂ ਸਕਦਾ ਕਿ ਅਜਿਹਾ ਅਨੁਭਵੀ ਸ਼ਾਇਰ ਸੱਭਿਆਚਾਰ, ਆਮ ਜੀਵਨ, ਅਧਿਆਤਮਕ ਤੇ ਸਮਾਜਿਕ ਜੀਵਨ ਤੋਂ ਵਿਰਵਾ ਰਹਿ ਜਾਂਦਾ। ਤਿੰਨ ਕਵਿਤਾਵਾਂ 'ਨਾਨਕ ਨਜ਼ਰ ਨਹੀਂ ਆਉਂਦਾ,' 'ਕਰਤਾਰ ਪੁਰ' ਤੇ 'ਦੇਸ਼ ਦੀ ਅੱਖ ਵਿਚ ਕਾਣ ਹੈ' ਪੁਸਤਕ ਵਿਚ ਅਜਿਹੀਆਂ ਸ਼ਾਮਿਲ ਹਨ ਜਿਹੜੀਆਂ ਬਾਬਾ ਨਾਨਕ ਦੇ ਕਿਰਤ ਕਰੋ ਤੇ ਵੰਡ ਛਕੋ ਅਤੇ ਮਾਨਵੀ ਪ੍ਰੇਮ ਰੂਪੀ ਫਲਸਫ਼ੇ ਦੀ ਸ਼ਾਹਦੀ ਭਰਦੀਆਂ ਹਨ। ਕਰਤਾਰਪੁਰ ਦੀ ਜ਼ਮੀਨ ਨੂੰ ਬਾਬਾ ਨਾਨਕ ਤੋਂ ਪਹਿਲਾਂ ਧਾੜਵੀਆਂ ਨੇ ਵੀ ਦੇਖਿਆ। ਇਸ ਜੰਗਲ ਨੂੰ ਘੋੜਿਆਂ ਦੇ ਸੁੰਮਾਂ ਹੇਠ ਦਰੜਿਆ ਐਪਰ ਉਸ ਗੁਰੂ ਬਾਬਾ ਨੇ ਉਦਾਸੀਆਂ ਮਗਰੋਂ ਉਸ ਨੂੰ ਚੁਣ ਕੇ ਸੁੱਚੀ ਕਿਰਤ ਕਰਨ, ਵੰਡ ਖਾਣ ਤੇ ਅਕਾਲ ਦੀ ਉਸਤਤ ਕਰਨ ਦੀ ਰੀਤ ਚਲਾ ਕੇ ਉਸ ਥਾਂ ਨੂੰ ਪਾਕਿ ਪਵਿੱਤਰ ਬਣਾ ਦਿੱਤਾ:

ਉਨ੍ਹਾਂ ਕਰਤੇ ਦੀ ਜ਼ਮੀਨ ਨੂੰ/
ਕਰਤਾਰ ਨਾਲ ਜੋੜ ਕੇ ਕਿਰਤ ਦੀ ਨੀਂਹ ਰੱਖੀ
ਉੱਥੇ ਵੰਡ ਖਾਣ ਦੀ ਪਿਰਤ ਤੋਰੀ/
ਰਬਾਬ ਦੀ ਸੰਗਤ ਨਾਲ ਅਕਾਲ ਉਸਤਤ ਦੀ ਰੀਤ ਤੋਰੀ
ਬਾਬਾ ਨਾਨਕ ਨੇ ਜ਼ਮੀਨ ਦੀ ਤਾਸੀਰ ਬਦਲ ਦਿੱਤੀ।

ਐਪਰ ਉਹ ਨਾਨਕ ਸਾਨੂੰ ਨਜ਼ਰ ਨਹੀਂ ਆਉਂਦਾ। ਵੇਈਂ ਵਿਚ ਚੁੱਭੀ ਮਾਰਨ ਬਾਅਦ ਬਾਬਾ 'ਧਰਤਿ ਲੋਕਾਈ' ਨੂੰ ਸੋਧਣ ਚੜ੍ਹਿਆ ਸੀ ਕਿਉਂਕਿ ਕੁਝ ਦਿਨਾਂ ਮਗਰੋਂ ਉਹ ਵੇਈਂ ਵਿਚੋਂ ਦੁਬਾਰਾ ਪਰਗਟ ਹੋ ਗਏ ਸਨ। ਦੁਖਾਂਤ ਇਹ ਹੈ ਕਿ ਅੱਜ ਬਾਬੇ ਦੀ ਚਲਾਈ ਰੀਤ, ਤੇ ਪਾਈ ਪਿਰਤ ਨੂੰ ਅਸੀਂ ਉਸ ਭਾਵਨਾ ਨਾਲ ਨਹੀਂ ਸਮਝ ਰਹੇ।

'ਦੇਸ਼ ਦੀ ਅੱਖ ਵਿਚ ਕਾਣ ਹੈ' ਨਾਂ ਦੀ ਕਵਿਤਾ ਸਮਾਜਿਕ ਤੇ ਰਾਜਸੀ ਪੱਖ ਤੋਂ ਬੜੇ ਡੂੰਘੇ ਅਰਥ ਸੁਝਾਉਂਦੀ ਹੈ;

ਸਿਰ ਕਿਤੇ ਧੜ ਕਿਤੇ/
ਤਾਂ ਵੀ ਹਾਜ਼ਰ ਹਾਂ
ਉਸੇ ਦੇਸ਼, ਸ਼ਹਿਰ, ਬਸਤੀ ਅੰਦਰ/
ਜਿਸ ਦੀ ਅੱਖ ਵਿਚ ਕਾਣ ਹੈ
ਕਿਉਂਕਿ:
ਮੇਰਾ ਨਾਂ ਹੀ ਅਜਿਹਾ/
ਦਿੱਖ, ਜਾਤ ਹੀ ਅਜਿਹੀ/
ਮੇਰਾ ਹੋਣਾ ਈ ਪੈਗਾਮ
ਆਪਣੇ ਨੂੰ ਹੀ ਮੁੜ ਮੁੜ ਦੱਸਾਂ/
ਮਰ ਕੇ ਜਿਊਣ ਦਾ ਰਿਸ਼ਤਾ/
ਜਿਹੜਾ ਮੈਨੂੰ ਰਾਸ ਆਉਂਦਾ ਹੈ।

ਜਗਤਾਰਜੀਤ ਸਿੰਘ ਦੀਆਂ ਇਨ੍ਹਾਂ ਕਵਿਤਾਵਾਂ ਵਿਚ ਜਜ਼ਬੇ ਤਾਂ ਗੁੰਦੇ ਹੀ ਹਨ। ਇਨ੍ਹਾਂ ਵਿਚਲੇ ਸ਼ਬਦ ਸਮੂਰਤ ਹਨ ਅਤੇ ਜਾਨਦਾਰ ਵੀ ਹਨ। 'ਹਿਲਾਈਆਂ ਤਸਵੀਰਾਂ' ਨਾਂ ਦੀ ਕਵਿਤਾ ਵਿਚ ਸ਼ਾਇਰ ਕੰਧ ਉੱਤੇ ਟੰਗੀ ਫਰੇਮ ਵਾਲੀ ਤਸਵੀਰ ਕੀ ਹਿਲਾ ਬੈਠਾ ਕਿ ਸਾਰੀ ਦੀਵਾਰ ਉਪਰ ਜਿਵੇਂ ਤੂਫਾਨ ਆ ਗਿਆ:

ਫਰੇਮ ਲਾਹੁੰਦਿਆਂ-ਲਾਹੁੰਦਿਆਂ/
ਝੂਲਣ ਲੱਗੇ ਸਿਆਹ ਰੰਗੇ ਜਾਲੇ
ਡਰੇ ਸਹਿਮੇ ਕੀੜੇ-ਮਕੌੜੇ ਰੀਂਗਣ ਲੱਗੇ/
ਆਪਣੀਆਂ ਮਹਿਫ਼ੂਜ਼ ਥਾਵਾਂ 'ਚੋਂ ਨਿਕਲ
ਤਸਵੀਰਾਂ ਕੀ ਹਿਲਾਈਆਂ/
ਹਿਲਾ ਲਿਆ ਜਿਵੇਂ ਸੰਸਾਰ/
ਜੀਅ ਰਿਹਾ ਸੀ ਆਪਣੀ ਮੌਜ ਵਿਚ/
ਟੰਗੀਆਂ ਤਸਵੀਰਾਂ ਦੇ ਓਹਲੇ।

ਅੰਗਰੇਜ਼ੀ ਵਾਲੇ ਇਸ ਨੂੰ ਕਵਿਤਾ ਵਿਚਲੀ ਤਸਵੀਰਕਸ਼ੀ ( pictorial quality) ਆਖ ਵਡਿਆਉਂਦੇ ਹਨ। ਜਗਤਾਰਜੀਤ ਸਿੰਘ ਦੀ ਇਸ ਖ਼ੂਬਸੂਰਤ ਦਿੱਖ ਵਾਲੀ ਪੁਸਤਕ ਨੂੰ ਪੜ੍ਹਦਿਆਂ ਮੈਂ ਇਸ ਦੀ ਭਾਵੁਕ ਤੇ ਬੌਧਿਕ ਸਵਾਰੀ ਨੂੰ ਖ਼ੂਬ ਮਾਣਿਆ ਹੈ।

**ਵੱਟਸਐਪ: 8284909596**

ਖੋਜ਼ ਲੇਖ ਲੜੀਵਾਰ-1

-ਸਵਰਨ ਸਿੰਘ ਸਨੇਹੀ, ਐਮ ਏ
(ਅੰਗ੍ਰੇਜ਼ੀ ਤੇ ਇਤਿਹਾਸ)

# ਸਤਿਗੁਰੂ ਜਗਜੀਤ ਸਿੰਘ ਜੀ ਅਤੇ ਭਵਿਖੀ ਨਾਮਧਾਰੀ ਪੀੜ੍ਹੀ ਦਾ ਬੌਧਿਕ ਵਿਕਾਸ



1962 ਵਿਚ ਹੋਏ ਪਹਿਲੇ ਸਮਾਗਮ ਵਿਚ ਸ਼ਾਮਲ ਹੋਣ ਵਾਲੇ ਸਭ ਨੌਜਵਾਨ ਮੇਲਾ ਦੇਖਣ ਵਾਂਗ ਬਿਨਾਂ ਕਾਗਜ਼ ਕਲਮ ਤੋਂ ਖਾਲੀ ਹਥੀਂ ਸ੍ਰੀ ਭੈਣੀ ਸਾਹਿਬ ਪਹੁੰਚੇ ਸਨ।

ਮੈਂ ਉਨ੍ਹੀਂ ਦਿਨੀਂ ਰੂਸੀ ਭਾਸ਼ਾ ਪੜ੍ਹਨੀ ਸ਼ੁਰੂ ਕੀਤੀ ਹੋਈ ਸੀ। ਮੇਰੀ ਅਧਿਆਪਕਾ ਸ੍ਰੀਮਤੀ ਨਤਾਸ਼ਾ ਗੁਸੇਵਾ ਪੋਤਾਬੈਂਕੋ ਨੇ 1963 ਵਿਚ, ਹਿੰਦ ਸੋਵੀਅਤ ਸਭਿਆਚਾਰਕ ਸਭਾ ਦੀ ਲੁਧਿਆਣਾ ਸ਼ਾਖ ਦੀ ਸਰਪ੍ਰਸਤੀ ਹੇਠ ਕੁਛ ਚਿਰ ਲੁਧਿਆਣਾ ਵਿਚ ਵੀ ਰੂਸੀ ਭਾਸ਼ਾ ਦੀਆਂ ਜਮਾਤਾਂ ਲਾਈਆਂ ਸਨ ਜਿਨ੍ਹਾਂ ਵਿਚ ਮੈਂ ਵੀ ਪਿੰਡ ਤੋਂ ਰੋਜ਼ਾਨਾ ਜਾ ਕੇ ਹਾਜ਼ਰ ਹੁੰਦਾ ਰਿਹਾ ਸਾਂ। ਮੈਨੂੰ ਅਜੇ ਵੀ ਯਾਦ ਹੈ ਕਿ ਜਿਸ ਦਿਨ ਅਮਰੀਕਾ ਦੇ ਅਮਨ ਪਸੰਦ ਰਾਸ਼ਟਰਪਤੀ ਸ੍ਰੀ ਜਾਹਨ ਐਫ ਕੈਨੇਡੀ ਦਾ ਕਤਲ ਹੋਇਆ ਉਸ ਦਿਨ ਅਫਸੋਸ ਵਜੋਂ ਸਾਨੂੰ ਛੁਟੀ ਕੀਤੀ ਗਈ ਸੀ।

ਮੇਰਾ ਕੁਦਰਤੀ ਸੁਭਾਉ ਹੈ ਕਿ ਮੈਂ ਵਿਹਲਾ ਨਹੀਂ ਬੈਠ ਸਕਦਾ। ਇਥੋਂ ਤਕ ਕਿ ਬਸ ਜਾਂ ਰੇਲ ਵਿਚ ਸਫਰ ਕਰਨ ਸਮੇਂ ਵੀ ਮੇਰੇ ਕੋਲ ਪੜ੍ਹਨ ਲਈ ਪੁਸਤਕ ਹੁੰਦੀ ਹੈ। ਮੇਰੀ ਇਕ ਕਵਿਤਾ ਦੀਆਂ ਪੰਕਤੀਆਂ ਹਨ :

ਕਰਦਾ ਸਫਰ ਜਾਂ ਸੜਕਾਂ ਤੇ ਸਮਾਂ ਤਦ ਪੜ੍ਹਨ ਨੂੰ ਮਿਲਦਾ ਹੈ,
ਲਿਖਦਾ ਰਾਤ ਬਿਰਾਤੇ ਹਾਂ, ਤਰਸਦੀ ਖਾਟ ਰਹਿੰਦੀ ਹੈ।
ਮੈਨੂੰ ਤਾਂ ਸਮੇਂ ਦੀ ਸਜਣੋ! ਸਦਾ ਹੀ ਘਾਟ ਰਹਿੰਦੀ ਹੈ।

ਸਤਿਗੁਰੂ ਜੀ ਦੇ ਬੁਲਾਵੇ ਤੇ ਸ੍ਰੀ ਭੈਣੀ ਸਾਹਿਬ ਜਾਣ ਵੇਲੇ ਮੈਂ ਰੂਸੀ ਸਬਕਾਂ ਦੀ ਪੁਸਤਕ ਤੇ ਉਹ ਕਾਪੀ, ਜਿਸ ਵਿਚ ਸ਼ਬਦ ਕੋਸ਼ ਦੀ ਲੀਹ ਤੇ ਮੈਂ ਰੂਸੀ ਸ਼ਬਦਾਵਲੀ ਦਰਜ ਕਰਿਆ ਕਰਦਾ ਸਾਂ, ਇਸ ਖਿਆਲ ਨਾਲ ਲੈ ਗਿਆ ਸਾਂ ਕਿ ਵਿਹਲਾ ਸਮਾਂ ਇਸ ਪੜ੍ਹਾਈ ਤੇ ਸਕਾਰਥਾ ਕੀਤਾ ਜਾ ਸਕੇ ਗਾ। ਸੰਮੇਲਨ ਦੀ ਬੈਠਕ ਵਿਚ ਬੀਤੇ ਕਲ੍ਹ ਦੀ ਕਾਰਵਾਈ ਬਾਰੇ ਪੁਛਿਆ ਜਾਣ ਲਗਿਆ। ਇਸ ਲਈ ਮੇਰੀ ਇਹ ਕਾਪੀ ਉਸ ਕਾਰਵਾਈ ਨੂੰ ਦਰਜ ਕਰ ਕੇ ਸੰਭਾਲਣ ਲਈ ਵਰਤੀ ਗਈ। ਫਿਰ ਇਹੋ ਕਾਪੀ 1964 ਤਕ ਦੇ ਸਮੇਲਨ ਤਕ ਕੰਮ ਦਿੰਦੀ ਰਹੀ।

ਇਸ ਕਾਰਵਾਈ ਦੀ ਸੰਭਾਲ ਹੁਣ ਇਹ ਦਸਣ ਵਿਚ ਮੇਰੀ ਸਹਾਈ ਹੋਈ ਹੈ ਕਿ ਵਿਦਿਅਕ ਸੰਮੇਲਨ ਦੀ ਗਿਣਤੀ 1965 ਤੋਂ ਸ਼ੁਰੂ ਕਰਨੀ ਇਤਿਹਾਸਕ ਗਲਤੀ ਹੈ।

ਜਾਪਦਾ ਇਹ ਵੀ ਹੈ ਜਿਵੇਂ ਨਾਮਧਾਰੀ ਵਿਦਿਅਕ ਸੰਮੇਲਨਾਂ ਦੀ ਪਿਰਤ ਦੇ ਆਰੰਭ ਪਿਛੇ, ਗੁਰੂ ਹਰੀ ਸਿੰਘ ਮਹਾਂਵਿਦਿਆਲਾ, ਸ੍ਰੀ ਜੀਵਨ ਨਗਰ ਦੇ ਮੁਖ ਅਧਿਆਪਕ, ਮਾਸਟਰ ਨਿਹਾਲ ਸਿੰਘ ਜੀ ਦੀ ਪ੍ਰੇਰਨਾ ਵੀ ਹੋਵੇ ਕਿਉਂਕਿ ਉਨ੍ਹਾਂ ਵਿਚ ਇਹ ਰੀਝ ਉਨ੍ਹਾ ਦੀ ਜਵਾਨੀ ਵੇਲੇ ਤੋਂ ਹੋਣ ਦੇ ਸੰਕੇਤ ਮਿਲਦੇ ਹਨ। ਮੇਰੇ ਜਨਮ ਤੋਂ ਵੀ ਪਹਿਲਾਂ ਦੀ ਉਨ੍ਹਾਂ ਦੀ ਇਕ ਲਿਖਤ 'ਨਾਮਧਾਰੀ ਨੌਜਵਾਨਾਂ ਨੂੰ ਸੰਦੇਸ਼' ਦੇ ਸਿਰਲੇਖ ਹੇਠ ਨਾਮਧਾਰੀ ਪੰਥ ਦੇ ਸਪਤਾਹਿਕ 'ਸਤਿਜੁਗ' ਵਿਚ ਪ੍ਰਕਾਸ਼ਤ ਹੋਈ ਸੀ ਜਿਹੜੀ ਮਾਸਟਰ ਜੀ ਨੇ ਰਾਵਲਪਿੰਡੀ (ਵਰਤਮਾਨ ਪਾਕਿਸਤਾਨ) ਤੋਂ ਲਿਖੀ ਹੋਈ ਸੀ। ਇਸ ਲਿਖਤ ਨਾਲ ਸੰਪਾਦਕੀ ਨੋਟ ਵਿਚ ਸੰਪਾਦਕ ਸ੍ਰੀ ਪ੍ਰੀਤਮ ਸਿੰਘ ਪੰਛੀ ਨੇ ਲਿਖਿਆ ਸੀ 'ਆਪ ਪੰਥ ਲਈ ਇਕ ਦਰਦ ਭਰਿਆ ਦਿਲ ਰਖਦੇ ਹਨ।'[1]

''ਅਜ ਦੁਨੀਆਂ ਸਾਇੰਸ ਦੀ ਵਿਦਿਆ ਦੇ ਆਸਰੇ ਬੜੀ ਅਗੇ ਨਿਕਲ ਗਈ ਹੈ ਪਰੰਤੂ ਬੁਧੀ ਨੂੰ ਰੂਹਾਨੀਅਤ ਦਾ ਗਿਆਨ ਨਾ ਹੋਣ ਦੇ ਕਾਰਨ ਉਸੇ ਸਾਇੰਸ ਨੇ ਦੁਨੀਆਂ ਦੇ ਕੋਨੇ ਕੋਨੇ ਵਿਚ ਕੁਹਰਾਮ ਮਚਾ ਦਿਤਾ ਹੋਇਆ ਹੈ। ਅਗਿਆਨਤਾ ਦੇ ਕਾਰਨ ਅਲੌਕਿਕ ਬੁਧੀ ਤੇ ਸਾਇੰਸ ਨਿਰੀ ਉਹਨਾਂ ਦੀ ਮਾਰੂ ਹੀ ਨਹੀਂ ਬਣ ਰਹੀ ਸਗੋਂ ਆਲੇ ਦੁਆਲੇ ਨੂੰ ਗੰਦਾ ਕਰ ਕੇ ਤਬਾਹੀ ਤੇ ਬਰਬਾਦੀ ਕਰ ਰਹੀ ਹੈ,'' ਮਾਸਟਰ ਜੀ ਨੇ ਲਿਖਿਆ ਸੀ, ''ਮੈਂ ਅਜ ਵੇਖ ਰਿਹਾ ਹਾਂ ਕਿ ਪਛਮੀ ਵਿਦਿਆ ਇਕ ਅਜਿਹਾ ਸ਼ੀਸ਼ਾ ਹੈ ਜਿਸ ਵਿਚੋਂ ਨਾ ਮੂੰਹ ਤੇ ਨਾ ਆਰ ਪਾਰ ਦੀ ਚੀਜ਼ ਦਿਸ ਸਕਦੀ ਹੈ।.. ਸਭ ਥਾਈਂ ਮਾਇਆ ਦਾ ਪਸਾਰਾ ਪਸਰ ਗਿਆ ਹੈ। ਕਾਮ, ਕ੍ਰੋਧ, ਲੋਭ ਆਦਿ ਤੋਂ ਛੁਟਕਾਰਾ ਪਾਣਾ ਤਾਂ ਇਕ ਪਾਸੇ ਰਿਹਾ ਸਾਡਾ ਵਿਹਾਰ ਵੀ ਨਹੀਂ ਸੰਵਰਿਆ।ਕਿਸੇ ਵੇਲੇ ਮੇਰਾ ਇਹ ਖਿਆਲ ਸੀ ਕਿ ਵਿਹਾਰ ਸੁਧ ਹੋਵੇ ਪ੍ਰਮਾਰਥ ਆਪਣੇ ਆਪ ਸੰਵਰ ਜਾਵੇਗਾ, ਪਰੰਤੂ ਅਜ ਮੇਰਾ ਖਿਆਲ ਕੁਝ ਬਦਲ ਗਿਆ ਹੈ ਜਿੰਨਾਂ ਚਿਰ ਪ੍ਰਮਾਰਥ ਨੂੰ ਸੰਵਰਨ ਦਾ ਯਤਨ ਨਾ ਕੀਤਾ ਜਾਵੇ ਵਿਹਾਰ ਸੁਧ ਹੋਣਾ ਕਠਨ ਹੀ ਨਹੀਂ ਸਗੋਂ ਅਸੰਭਵ ਹੈ।.. ਜਿਸ ਵੇਲੇ ਅਕਾਲ ਪੁਰਖ ਦੀ ਕਚਹਿਰੀ ਲਗੇਗੀ, ਦੁਨੀਆਂ ਦੇ ਇਸਤ੍ਰੀ ਪੁਰਸ਼, ਜੀਵ ਜੰਤ ਇਕਠੇ ਹੋਏ ਹੋਣਗੇ ,ਹਮਾਤੜ ਸਾਥੀਆਂ ਦੀਆਂ ਗਿਚੀਆਂ ਪਾਪਾਂ ਦੇ ਭਾਰ ਨਾਲ ਦਬੀਆਂ ਨੀਵੀਆਂ ਹੋ ਰਹੀਆਂ ਹੋਣਗੀਆਂ,ਉਸ ਵੇਲੇ ਅਕਾਲ ਪੁਰਖ ਕਿਸੇ ਹੋਰ ਨੌਜਵਾਨ ਨਾਲ ਮੁਖਾਤਬ ਨਹੀਂ ਹੋਵੇਗਾ।.. ਫਿਰ ਕਰੇਗਾ ਕੀ? ਉਚੀ ਆਵਾਜ਼ ਨਾਲ ਬੁਲਾਇਗਾ, ਕਿਥੇ ਹੈ ਦਾਨਾ ਮਸਤਾਨਾ ਨਾਮਧਾਰੀ ਨੌਜਵਾਨ ਸਾਹਮਣੇ ਆਉਣ ਪਰ ਇਉਂ ਅਕਾਲ ਪੁਰਖ ਵਾਚੇਗਾ, ਮੈਨੂੰ ਦੂਜਿਆਂ ਤੇ ਕੋਈ ਰੋਸ ਨਹੀਂ ਨਾ ਕੋਈ ਉਹਨਾਂ ਨਾਲ ਨਾਰਾਜ਼ਗੀ ਹੈ, ਮੈਂ ਸਭ ਦਾ ਦੋਸ਼ੀ ਤੈਨੂੰ ਠਹਿਰਾਣਾ ਹਾਂ। ਤੂੰ ਗੁਰੂ ਧਾਰਨ ਕਰ ਕੇ ਕਿਉਂ ਦੂਜਿਆਂ ਨੂੰ ਸਿਧੇ ਰਸਤੇ ਨਹੀਂ ਪਾਇਆ? ... ਕੀ ਨਾਮਧਾਰੀ ਨੌਜਵਾਨ ਇਸ ਪ੍ਰਸ਼ਨ ਦਾ ਉਤਰ ਦੇਣ ਨੂੰ ਤਿਆਰ ਸਮਝਦਾ ਹੈ?.. ਹੁਣ ਕੇਵਲ ਪ੍ਰਬੰਧਕਾਂ ਨੂੰ ਬੇਨਤੀ ਕਰਦਾ ਹਾਂ ਕਿ ਨਾਮਧਾਰੀ ਪ੍ਰਚਾਰਕ ਨੂੰ ਕੋਈ ਮਾਇਕ ਲਾਲਚ ਨਾ ਦਿਤਾ ਜਾਵੇ ਅਤੇ ਨ ਕੋਈ ਤਨਖਾਹਦਾਰ ਪ੍ਰਚਾਰਕ ਰਖਿਆ ਜਾਵੇ ਸਗੋਂ ਨਾਮਧਾਰੀ ਵਿਦਿਆਰਥੀ ਪਾਸੋਂ ਪ੍ਰਣ ਪੱਤ੍ਰ ਦਾਖਲੇ ਵੇਲੇ ਪੁਰ ਕਰਾਇਆ ਜਾਵੇ ਕਿ ਮੈਂ ਬੀੜਾ ਚੁਕਦਾ ਹਾਂ ਕਿ ਸ੍ਰੀ ਗੁਰੂ ਰਾਮ ਸਿੰਘ ਜੀ ਦਾ ਮਿਸ਼ਨ ਦੁਨੀਆਂ ਦੇ ਕੋਨੇ ਕੋਨੇ ਪਹੁੰਚਾਣ ਦਾ ਯਤਨ ਕਰਾਂਗਾ, ਮੀਂਹ ਧੁਪ ਦੀ ਪਰਵਾਹ ਨਾ ਕਰਾਂਗਾ, ਗਲ ਵਿਚ ਕਫਣੀ ਪਾਣੀ ਮਨਜ਼ੂਰ ਕਰਾਂਗਾ ਪਰੰਤੂ ਕਿਸੇ ਪਾਸੋਂ ਜੁਤੀ ਲੀੜੇ ਦੀ ਮੰਗ ਨਹੀਂ ਕਰਾਂਗਾ, ਕਦੀ ਮੋਟਰ ਗਡੀ ਦੀ ਉਡੀਕ ਨਹੀਂ ਕਰਾਂਗਾ। ਨੰਗਾ ਹੋਵਾਂ ਭੁਖਾ ਹੋਵਾਂ, ਪੈਦਲ ਜਾਵਾਂ, ਉਡ ਕੇ ਜਾਵਾਂ, ਚੀਨ ਜਾਪਾਨ,ਮਿਸਰ, ਮਕਦੂਨੀਆਂ, ਅਮਰੀਕਾ ਅਸਟ੍ਰੇਲੀਆ ਪੁਜਾਂਗਾ ਅਤੇ ਗੁਰੂ ਰਾਮ ਸਿੰਘ ਜੀ ਦਾ ਝੰਡਾ ਉਚਾ ਕਰਾਂਗਾ।.. ।''[2]

ਜਵਾਨੀ ਵਿਚ ਵਿਅਕਤੀ ਤੇ ਜੋਸ਼ ਭਾਰੂ ਹੁੰਦਾ ਹੈ ਬੁਢੇਪੇ ਵਿਚ ਹੋਸ਼ ਕੰਮ ਕਰਦੀ ਹੈ ਪਰ ਜੇ ਜਵਾਨੀ ਨੂੰ ਹੀ ਯੋਗ ਸੇਧ ਦੇਣ ਦਾ ਉਪਰਾਲਾ ਕੀਤਾ ਜਾਵੇ ਤਾਂ ਬੁਢੇਪੇ ਤੋਂ ਪਹਿਲਾਂ ਸਕਾਰਥੇ ਫਲ ਪ੍ਰਾਪਤ ਕੌਮ ਦੇ ਕੰਮ ਆ ਸਕਦੇ ਹੁੰਦੇ ਹਨ। ਮਾਸਟਰ ਜੀ ਦਾ ਆਸ਼ਾ ਬੜਾ ਉਚਾ ਸੀ ਪਰ ਇਸ ਦੇ ਫਲੀਭੂਤ ਹੋਣ ਨੂੰ ਸਮਾਂ ਬਹੁਤ ਲਗ ਗਿਆ। ਸ਼ਾਇਦ ਇਸ ਦਾ ਇਕ ਕਾਰਨ ਸਾਡਾ ਪਛਮੀ ਢੰਗ ਦੀ ਵਿਦਿਆ ਪ੍ਰਣਾਲੀ ਦਾ ਬਾਈਕਾਟ ਕਰਨ ਕਰ ਕੇ ਦੂਜੇ

ਦੇਸ ਵਾਸੀਆਂ ਤੋਂ ਪਛੜੇ ਰਹਿਣਾ ਵੀ ਹੋਵੇ।ਹਰੇਕ ਕਾਰਜ ਲਈ ਸਮਾਂ ਕੁਦਰਤ ਵਲੋਂ ਹੀ ਨਿਰਧਾਰਤ ਹੁੰਦਾ ਹੈ ਤੇ ਉਸ ਕਾਰਜ ਦੀ ਸੰਪੰਨਤਾ ਵਿਚ ਹਿਸੇਦਾਰ ਬਣਨ ਵਾਲੇ ਵੀ ਨਿਰਧਾਰਤ ਹੁੰਦੇ ਹਨ। ਕਵੀ ਹਿਰਦੈ ਰਾਮ ਨੇ ਹਨੂਮਾਨ ਨਾਟਕ ਗ੍ਰੰਥ ਵਿਚ ਵੀਹ ਘਟਨਾਵਾਂ ਦੇ ਵਾਪਰਨ ਦਾ ਸਮਾਂ ਕੇਵਲ ਸੀਤਾ ਦੇ ਧਨੁਖ ਟੁਟਣ ਨਾਲ ਬਝਿਆ ਹੋਇਆ ਦਸਿਆ ਹੈ:

ਜਾਨਕੀ ਕੋ ਰਾਮ, ਰਾਮਚੰਦ ਕੋ ਪਰਸਰਾਮ,
ਤਾਕੋ ਅਭਿਮਾਨ ਦਿਜ ਮੰਡਲ ਅਸੀਸ ਕੋ।
ਰਾਵਨ ਕੋ ਕਾਮ, ਕ੍ਰੋਧ ਕੁਹਠ ਕੁਪਤਿ ਦੂਤ
ਰਾਮ ਸੁਰ ਲੋਕ, ਡਰ ਕਾਲ, ਬਾਲਿ ਸੀਸ ਕੋ।
ਬੋਲ ਉਮਾ ਨਾਹ ਕੋ,ਅਨਲ ਲੰਕ ਦਾਹ ਕੋ,
ਔ ਦੁਖ ਸਿੰਧ ਜੀਵਨ ਕੋ,ਜਸ ਕਪਿ ਈਸ ਕੋ।
ਖੱਪਰ ਕੋ, ਜੋਗਨੀ ਸੁ ਭੋਗਨੀ ਸੁਗ੍ਰੀਵ ਰਾਜ,
ਟੂਟਯੋ ਧਨੁ ਈਸ, ਦੌਰ ਪਰੀ ਠੌਰ ਬੀਸ ਕੋ।[3]

ਧਰਮ ਵਿਚ ਆਸਥਾ ਰਖਣ ਵਾਲੇ ਵਿਅਕਤੀ ਇਹ ਮੰਨਦੇ ਹਨ ਕਿ ਕੋਈ ਵੀ ਦੇਵ ਆਤਮਾ ਆਪਣੇ ਕਾਰਜ ਕਾਲ ਲਈ ਦੈਵੀ ਸ਼ਕਤੀਆਂ ਆਪਣੇ ਨਾਲ ਹੀ ਲੈ ਕੇ ਆਉਂਦੀ ਹੈ ਪਰ ਦੁਨੀਆਂ ਵਿਚ ਆ ਕੇ ਸਮਕਾਲੀ ਪ੍ਰਸਥਿਤੀਆਂ ਵਿਚ ਆਪਣੇ ਉਦੇਸ਼ਾਂ ਦੀ ਪੂਰਤੀ ਲਈ ਉਸ ਨੂੰ ਫਿਰ ਵੀ ਕੁਝ ਚੁਣੌਤੀਆਂ ਨਾਲ ਦੋ ਚਾਰ ਹੋਣਾ ਪੈਂਦਾ ਹੈ। ਕੁਠਾਲੀ ਵਿਚੋਂ ਨਿਕਲੇ ਸੋਨੇ ਵਾਂਗ ਦੁਨਿਆਵੀ ਦ੍ਰਿਸ਼ਟੀਕੋਣ ਤੋਂ ਉਸ ਆਤਮਾ ਦੇ ਚਰਿਤਰ ਦੇ ਵਿਕਾਸ ਤੇ ਮੁਲਾਂਕਣ ਵਿਚ ਇਹ ਚੁਣੌਤੀਆਂ ਵਿਸ਼ੇਸ਼ ਹਿਸਾ ਪਾਉਂਦੀਆਂ ਹਨ। ਚੁਣੌਤੀਆਂ ਨਾਲ ਨਜਿਠਣਾ ਹੀ ਸੰਘਰਸ਼ ਹੁੰਦਾ ਹੈ। ਮਾਰਟਨ ਲੂਥਰ ਨੂੰ ਉਂਜ ਸ਼ਾਇਦ ਕੋਈ ਨਾ ਜਾਣਦਾ ਪਰ ਧਾਰਮਕ ਖੇਤਰ ਵਿਚਲੇ ਭ੍ਰਿਸ਼ਟਾਚਾਰ ਦੀ ਚੁਣੌਤੀ ਦਾ ਸਾਹਮਣਾ ਕਰਨ ਲਈ ਵਿਢੇ ਸੰਘਰਸ਼ ਨੇ ਉਸ ਨੂੰ ਅਮਰ ਕਰ ਦਿਤਾ। ਜਾਪਦਾ ਇਉਂ ਹੈ ਕਿ ਸਤਿਗੁਰੂ ਜਗਜੀਤ ਸਿੰਘ ਦਾ ਗੁਰਗੱਦੀ ਕਾਲ ਵੀ ਆਪਣੀ ਕਿਸਮ ਦੀਆਂ ਸੰਭਾਵਨਾਵਾਂ ਤੇ ਚੁਣੌਤੀਆਂ ਨਾਲ ਲੈ ਕੇ ਆਇਆ ਸੀ।

5-6 ਭਾਦੋਂ 2016 ਬਿ: ਨੂੰ ਵਿਸ਼ਵ ਭਰ ਵਿਚ ਖਿਲਰੇ ਆਪਣੇ ਸ਼ਰਧਾਲੂਆਂ ਨੂੰ, ਨਾਮਧਾਰੀ ਪੰਥ ਦੇ ਤਦ ਵਕਤੀ ਮੁਖੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਦਿਤੇ ਗਏ ਸਦੀਵੀ ਵਿਛੋੜੇ ਦੇ ਫਲਸਰੂਪ ਆਪ ਦੇ ਉਤਰਾਧਿਕਾਰੀ ਵਜੋਂ ਆਪ ਦੇ ਵਡੇ ਸਪੁਤਰ (ਸਤਿਗੁਰੂ) ਜਗਜੀਤ ਸਿੰਘ ਦੀ ਗੱਦੀ ਨਸ਼ੀਨੀ ਤੇ ਦਸਤਾਰ ਬੰਦੀ ਦੀ ਰਸਮ 25 ਭਾਦਰੋਂ ਵਾਲੇ ਮੇਲੇ ਦੇ ਵਿਸ਼ਾਲ ਨਾਮਧਾਰੀ ਵਾਰਸ਼ਿਕ ਇਕੱਠ ਵਿਚ ਹੋਈ ਜਿਸ ਵਿਚ ਅਨੇਕ ਧਾਰਮਿਕ, ਅਧਿਆਤਮਕ,ਰਾਜਸੀ, ਸਮਾਜਸੇਵੀ ਆਗੂਆਂ,ਪਤ੍ਰਕਾਰਾਂ ਤੇ ਸਾਹਿਤਕਾਰਾਂ ਨੇ ਹਾਜ਼ਰੀ ਭਰੀ ਸੀ। ਇਨ੍ਹਾਂ ਸਤਰਾਂ ਦਾ ਲੇਖਕ ਹਾਈ ਸਕੂਲੋਂ ਨਿਕਲ ਕੇ ਕਾਲਜ ਵਿਚ ਜਾ ਚੁਕਾ ਸੀ।

ਦਸਤਾਰਬੰਦੀ ਵਾਲੇ ਦਿਨ ਹੋਰ ਲਖਾਂ ਸ਼ਰਧਾਲੂਆਂ ਵਿਚ ਇਹ ਲੇਖਕ ਵੀ ਸਾਧਾਰਨ ਵਿਦਿਆਰਥੀ ਵਾਂਗ ਸ਼ਾਮਲ ਸੀ। ਉਸ ਦਿਨ ਤੋਂ ਆਪ ਨਾਮਧਾਰੀ ਪੰਥ ਦੇ ਹਿਰਦੇ ਸਮਰਾਟ ਵਜੋਂ ਵਿਚਰੇ। ਆਪ ਦਾ ਅਵਤਾਰ ਦਿਨ 22 ਨਵੰਬਰ 1920 ਹੋਣ ਕਾਰਨ 2020 ਈਸਵੀ ਦਾ ਸਾਲ ਆਪ ਦਾ ਸ਼ਤਾਬਦੀ ਵਰ੍ਹੇ ਵਜੋਂ ਮਨਾਇਆ ਜਾ ਚੁਕਾ ਹੈ। ਸੂਝਵਾਨਾਂ ਦਾ ਕਥਨ ਹੈ :

ਲੀਹੇ ਲੀਹੇ ਗਾਡੀ ਚਾਲੇ,ਲੀਹੇ ਚਲਦੇ ਪੂਤ।
ਤਿੰਨੇ ਲੀਹ ਨਾ ਚਲਦੇ ਸਿੰਘ, ਸੂਰਮਾ, ਸਪੂਤ।

ਕਿਸੇ ਅਗਿਆਤ ਕਵੀ ਦਾ ਕਥਨ ਹੈ:

ਏਕ ਵੋਹ ਹੈਂ ਜੋ ਚਲਤੇ ਹੈਂ ਜ਼ਮਾਨੇ ਕੇ ਸਾਥ ਸਾਥ।
ਮਰਦ ਵੋਹ ਹੈਂ ਜੋ ਜ਼ਮਾਨੇ ਕੋ ਬਦਲ ਦੇਤੇ ਹੈਂ।

ਸੂਰਮੇ ਮਰਦ ਆਪਣਾ ਰਸਤਾ ਸਮਕਾਲੀ ਪ੍ਰਸਥਿਤੀਆਂ ਨੂੰ ਦੇਖਦਿਆਂ ਆਪ ਬਣਾਉਂਦੇ ਹਨ ਜਾਂ ਇਉਂ ਕਹਿ ਲੈਣਾ ਵੀ ਅਨੁਚਿਤ ਨਹੀਂ ਹੋਇਗਾ ਕਿ ਉਹ ਜਿਥੋਂ ਦੀ ਲੰਘਦੇ ਹਨ, ਉਥੇ ਰਸਤੇ ਆਪਣੇ ਆਪ ਬਣਦੇ ਜਾਂਦੇ ਹਨ। ਪਰ ਸਾਨੂੰ ਇਹ ਵੀ ਨਹੀਂ ਭੁਲਣਾ ਚਾਹੀਦਾ ਕਿ ਪੁਰਾਣੀਆਂ ਲੀਹਾਂ ਦੇ ਖਣ ਵਾਚਣ ਤੋਂ ਪਿਛੋਂ ਹੀ ਨਵੀਆਂ ਲੀਹਾਂ ਦੀ ਲੋੜ ਦਾ ਪਤਾ ਲਗਦਾ ਹੈ ਤੇ ਫਿਰ ਹੀ ਲੋੜੀਂਦੀਆਂ ਲੀਹਾਂ ਪਾਈਆਂ ਜਾ ਸਕਦੀਆਂ ਹੁੰਦੀਆਂ ਹਨ।

ਨਾਮਧਾਰੀ ਪੰਥ ਦੇ ਬਾਨੀ, ਸਤਿਗੁਰੂ ਰਾਮ ਸਿੰਘ ਜੀ ਇਕ ਸਾਧਾਰਨ ਕਿਰਤੀ ਰਾਮਗੜ੍ਹੀਆ ਪਰਵਾਰ ਵਿਚੋਂ ਹੋਣ ਕਾਰਨ ਬਹੁਤੇ ਇਤਿਹਾਸਕਾਰਾਂ ਨੇ ਨਾਮਧਾਰੀ ਪੰਥ ਨੂੰ ਰਾਮਗੜ੍ਹੀਆਂ ਦੀ ਜਮਾਤ ਹੀ ਮੰਨਿਆ ਹੈ ਭਾਵੇਂ ਇਹ ਗਲ ਪਿਛੋਂ ਹੋਈ ਖੋਜ ਅਨੁਸਾਰ ਅਧੂਰਾ ਸੱਚ ਸਿੱਧ ਹੋ ਚੁਕਾ ਹੈ।[4]

ਆਪਣੇ ਜੀਵਨ ਕਾਲ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੁਛ ਨਵੀਆਂ ਪਿਰਤਾਂ ਵੀ ਪਾਈਆਂ ਇਨ੍ਹਾਂ ਵਿਚੋਂ ਇਕ ਸੀ ਨਾਮਧਾਰੀ ਨੌਜੁਆਨਾਂ, ਵਿਸ਼ੇਸ਼ ਕਰ ਕੇ ਵਿਦਿਆਰਥੀਆਂ, ਦੇ ਬੌਧਿਕ ਤੇ ਵਿਦਿਅਕ ਵਿਕਾਸ ਲਈ ਸਿਖਲਾਈ ਪੜ੍ਹਾਈ ਦੀ ਪਿਰਤ। ਜਦੋਂ ਅਸੀਂ ਨਾਮਧਾਰੀ ਵਿਦਿਆਰਥੀਆਂ ਦੀ ਗਲ ਕਰਦੇ ਹਾਂ ਤਾਂ ਬਹੁਤ ਹਦ ਤਕ ਰਾਮਗੜ੍ਹੀਆ ਨੌਜਵਾਨ ਵੀ ਵਿਚ ਆ ਜਾਂਦੇ ਹਨ। ਬੌਧਿਕ ਵਿਕਾਸ ਦੇ ਜਿਸ ਸਕੂਲ ਦੀ ਇਥੇ ਗਲ ਕੀਤੀ ਜਾਣੀ ਹੈ ਉਸ ਵਿਚ ਅਧਿਉਂ ਵਧ ਰਾਮਗੜ੍ਹੀਆ ਨੌਜਵਾਨ ਹੀ ਸਨ।

ਜਵਾਨੀ ਵਿਚ ਪੈਰ ਧਰ ਰਹੇ ਲੜਕਿਆਂ ਨੂੰ ਸੰਗਠਤ ਤੇ ਸੁਸਿਖਿਅਤ ਕਰਨ ਦੇ ਇਰਾਦੇ ਪਿਛੇ ਦੋ ਧਾਰਨਾਵਾਂ ਕੰਮ ਕਰ ਰਹੀਆਂ ਹੋਣ ਦੇ ਕਿਆਸ ਲਾਏ ਜਾ ਸਕਦੇ ਹਨ। ਇਕ ਇਹ ਕਿ ਦਰਖਤ ਦੇ ਹਰੇ ਪੱਤਿਆਂ ਵਾਲੀ ਲੈਰੀ ਟਹਿਣੀ ਜਿਵੇਂ ਮਰਜ਼ੀ ਮੋੜ ਲਉ ਉਹ ਮੁੜ ਜਾਇਗੀ ਪਰ ਸੁਕੇ ਪਤਿਆਂ ਵਾਲੀ ਜਾਂ ਸੁਕ ਚੁਕੀ ਟਾਹਣੀ ਟੁਟ ਤਾਂ ਜਾਇਗੀ ਪਰ ਮੁੜੇਗੀ ਨਹੀਂ।

ਦੂਜੇ ਦੇ ਸਬੰਧ ਵਿਚ ਸਿਆਣੇ ਪੁਰਸ਼ ਅਕਸਰ ਮਿਟੀ ਦੇ ਕਚੇ ਭਾਂਡੇ ਘੜਨ ਵਾਲੇ ਘੁਮਿਆਰ ਦੀ ਉਦਾਹਰਣ ਦਿਆ ਕਰਦੇ ਹਨ। ਭਾਂਡੇ ਦੀ ਘਾੜਤ ਘੜਨ ਵੇਲੇ ਘੁਮਿਆਰ ਭਾਂਡੇ ਦੇ ਉਪਰ ਜੋ ਕੁਛ ਵੀ ਉਕਰ ਦੇਵੇ, ਉਹ ਭਾਂਡਾ ਆਵੇ ਦੀ ਅਗ ਵਿਚੋਂ ਨਿਕਲਣ ਪਿਛੋਂ ਟੁਟ ਤਾਂ ਭਾਵੇ ਜਾਵੇ ਪਰ ਉਸ ਉਪਰ ਹੋਈ ਉਕਰਾਈ ਨਾ ਧੋਤੀ ਤੇ ਨਾ ਹੀ ਮਿਟਾਈ ਜਾ ਸਕਦੀ ਹੈ। ਸਤਿਗੁਰੂ ਜੀ ਨੇ ਕਰੂੰਬਲਾਂ ਦੀ ਸੰਭਾਲ ਨੂੰ ਪਹਿਲ ਦਿਤੀ। ਕਿਉਂ?

ਗ੍ਰੰਥ ਸੁਭਾਸ਼ੀ ਰਤਨਾਕਰ ਦਾ ਮੱਤ ਹੈ ਕਿ ''ਜਿਸ ਨੇ ਬਾਲਾਵਸਥਾ ਵਿਚ ਵਿਦਿਆ ਨਹੀਂ ਪੜ੍ਹੀ, ਜਵਾਨੀ ਸਮੇਂ ਧਨ ਨਹੀਂ ਕਮਾਇਆ ਤੇ ਪ੍ਰੌੜ੍ਹਾਵਸਥਾ ਵਿਚ ਤਪਸਿਆ ਨਹੀਂ ਕੀਤੀ ਉਹ ਬ੍ਰਿਧਾਵਸਥਾ ਵਿਚ ਕੀ ਕਰੇਗਾ?''[5] ਇਕ ਹੋਰ ਗ੍ਰੰਥ ਦਾ ਕਥਨ ਹੈ:ਜਿਸ ਨੇ ਨਾ ਪੁਸਤਕਾਂ ਵਿਚੋਂ ਹੀ ਪੜਿਆ ਨਾ ਕਿਸੇ ਸਤਿਗੁਰੂ ਤੋਂ ਹੀ ਪੜ੍ਹਿਆ ਉਹ ਹੰਸਾਂ ਵਿਚਕਾਰ ਬਗਲੇ ਵਾਂਗ, ਸਭਾ ਵਿਚ ਸੁਸ਼ੋਭਿਤ ਨਹੀਂ ਹੁੰਦਾ।''[6] ਹਿਤੋਪਦੇਸ਼ ਦਾ ਸਲੋਕ ਹੈ ''ਮਾਤਾ ਤੇ ਪਿਤਾ ਦੁਆਰਾ ਅਭਿਆਸ ਕਰਾਏ ਜਾਣ ਤੇ ਹੀ ਬਾਲਕ ਗੁਣੀ ਬਣਦਾ ਹੈ। ਗਰਭ ਵਿਚੋਂ ਨਿਕਲਣ ਨਾਲ ਹੀ ਕੋਈ ਪੰਡਤ ਨਹੀਂ ਹੋ ਜਾਂਦਾ।''[7]

ਅਫਸੋਸ ਦੀ ਗਲ ਹੈ ਕਿ ਸੁਤੰਤਰ ਭਾਰਤ ਦੀ ਵਿਦਿਆ ਨੀਤੀ ਤੇ ਪ੍ਰਣਾਲੀ ਬਹੁਤ ਹਦ ਤਕ ਬਰਤਾਨਵੀ ਵਿਦਿਆ ਪ੍ਰਣਾਲੀ ਦਾ ਹੀ ਰੂਪ ਰਹੀ ਹੈ ਜਿਸ ਕਰ ਕੇ ਸੁਤੰਤ੍ਰ ਭਾਰਤ ਦੇ ਵਿਦਿਆਰਥੀਆਂ ਉਤੇ ਵੀ ਪੱਛਮੀ ਪ੍ਰਭਾਵ ਬਹੁਤਾ ਭਾਰੂ ਹੁੰਦਾ ਸੀ ਜਿਸ ਦਾ ਮੁਖ ਕਾਰਨ ਸੀ ਅੰਗਰੇਜ਼ਾਂ ਵਲੋਂ ਭਾਰਤ ਵਿਚ ਵਿਦਿਅਕ ਸੰਸਥਾਵਾਂ ਚਾਲੂ ਕੀਤੇ ਜਾਣ ਪਿਛੇ ਉਨ੍ਹਾਂ ਦੀ, ਸਰਕਾਰੀ ਦਫਤਰਾਂ ਵਿਚ ਕੰਮ ਕਰਨ ਵਾਲੇ ਦੇਸੀ ਲੋਕਾਂ ਦੀ ਭਾਲ ਦੀ ਮਜਬੂਰੀ ਸੀ ਕਿਉਂਕਿ ਇਨ੍ਹਾਂ ਤੋਂ ਬਿਨਾਂ ਭਾਰਤ ਜਾਂ ਪੰਜਾਬ ਵਿਚ ਸਰਕਾਰੀ ਕੰਮ ਕਾਰ ਚਲ ਸਕਣਾ ਅਸੰਭਵ ਸੀ। ਭਾਰਤੀ ਲੋਕਾਂ ਦੀਆਂ ਅੰਦਰੂਨੀ ਭਾਵਨਾਵਾਂ ਦਾ ਸਮੇਂ ਸਮੇ ਸਿਰ ਪਤਾ ਲਾਉਣ ਲਈ ਵੀ ਅੰਗਰੇਜ਼ ਸ਼ਾਸਕਾਂ

ਦਾ ਦੇਸੀ ਲੋਕਾਂ ਨਾਲ ਸੰਪਰਕ ਇਕ ਰਾਜਨੀਤਕ ਲੋੜ ਵੀ ਸੀ ਤੇ ਇਹ ਸਬੰਧ ਪੜ੍ਹੇ ਲਿਖੇ ਲੋਕਾਂ ਰਾਹੀਂ ਹੀ ਜੁੜ ਸਕਦੇ ਸਨ। 7 ਮਾਰਚ 1834 ਨੂੰ ਲਾਰਡ ਵਿਲੀਅਮ ਬੈਂਟਿਕ ਨੇ ਇਸ ਫੈਸਲੇ ਨੂੰ ਹਰੀ ਝੰਡੀ ਦਿਖਾ ਦਿਤੀ ਸੀ ਕਿ 'ਜਿੰਨਾ ਧਨ ਸਿਖਿਆ ਲਈ ਪਰਵਾਨ ਕੀਤਾ ਜਾਵੇ ਉਸ ਦੀ ਸਭ ਤੋਂ ਵਧੀਆ ਵਰਤੋਂ ਤਾਂ ਇਹੀ ਹੈ ਕਿ ਉਹਨੂੰ ਅੰਗਰੇਜ਼ੀ ਸਿਖਿਆ ਤੇ ਹੀ ਖਰਚ ਕੀਤਾ ਜਾਏ। ਇਸ ਫੈਸਲੇ ਨਾਲ ਭਾਰਤੀ ਵਿਦਿਆਰਥੀਆਂ ਤੇ ਪਛਮੀ ਪ੍ਰਭਾਵਾਂ ਦਾ ਸ੍ਰੀ ਗਣੇਸ਼ ਹੋਇਆ ਮੰਨਿਆਂ ਜਾਣਾ ਚਾਹੀਦਾ ਹੈ। ਦੇਸੀ ਬੰਦਿਆਂ ਵਿਚੋਂ ਸਰਕਾਰੀ ਨੌਕਰੀਆਂ ਕੇਵਲ ਅੰਗਰੇਜ਼ੀ ਪੜ੍ਹਿਆਂ ਦੇ ਭਾਗਾਂ ਵਿਚ ਹੀ ਹੋਣੀਆਂ ਸਨ। ਡਾਕਟਰ ਲਾਈਟਨਰ ਦੇ ਸ਼ਬਦਾਂ ਵਿਚ ਇਸ ਦਾ ਸਿਟਾ ਇਹ ਨਿਕਲਿਆ ਕਿ ''ਜਦੋਂ ਵਡੀਆਂ ਨੌਕਰੀਆਂ ਲਈ ਅੰਗਰੇਜ਼ੀ ਇਕ ਮੁਖ ਸਾਧਨ ਬਣ ਗਈ ਤਦ ਇਨ੍ਹਾਂ ਸ਼੍ਰੇਣੀਆਂ ਵਿਚੋਂ ਉਤਸ਼ਾਹੀ ਬੰਦਿਆਂ ਨੇ ਰਾਜਨੀਤਕ ਸ਼ਕਤੀ ਹਥਿਆਉਣ ਤੇ ਲੋਕਾਂ ਦੇ ਬੌਧਿਕ ਆਗੂ-ਬ੍ਰਾਹਮਣਾਂ- ਦੀ ਥਾਂ ਸਾਂਭਣ ਲਈ ਸੌਖਾ ਸਾਧਨ ਸਮਝ ਕੇ ਹੋਰ ਵੀ ਉਤਸ਼ਾਹ ਨਾਲ ਇਸ ਦਾ ਲਾਭ ਉਠਾਇਆ।''[8]

ਇਸ ਹੁੰਗਾਰੇ ਤੋਂ ਸਰਕਾਰ ਹੋਰ ਉਤਸ਼ਾਹਤ ਹੋਈ। ਲੋਕਾਂ ਦੀ ਬੁਧੀ ਨੂੰ ਆਪਣੇ ਪ੍ਰਭਾਵ ਅਧੀਨ ਕਰਨ ਦੇ ਮਨੋਰਥ ਨਾਲ ਹੀ ਕਲਕੱਤੇ ਵਿਚ 'ਮੁਸਲਿਮ ਕਾਲਜ' ਅਤੇ ਬਨਾਰਸ ਦਾ 'ਹਿੰਦੂ ਸੰਸਕ੍ਰਿਤ ਕਾਲਜ', ਅਠਾਰ੍ਹਵੀਂ ਸਦੀ ਦੇ ਅੰਤ ਤੇ ਖੋਲ੍ਹੇ ਗਏ ਤੇ ਫਿਰ ਪੂਨੇ ਵਿਚ ਡਕਨ ਕਾਲਜ ਤੇ 1835 ਵਿਚ ਕਲਕੱਤੇ ਵਿਚ ਮੈਡੀਕਲ ਕਾਲਜ। 1847 ਵਿਚ ਰੁੜਕੀ ਵਿਚ ਇੰਜਨੀਅਰਿੰਗ ਕਾਲਜ ਖੋਲ੍ਹੇ ਜਾਣ ਪਿਛੇ ਵੀ ਇਹੋ ਮੁਖ ਮਨੋਰਥ ਕੰਮ ਕਰ ਰਿਹਾ ਸੀ। ਕੁਛ ਇਤਿਹਾਸਕਾਰ ਅਜਮੇਰ ਦੇ ਮੇਉ ਕਾਲਜ ਤੇ ਲਾਹੌਰ ਦੇ ਚੀਫਸ ਕਾਲਜ ਨੂੰ ਵੀ ਇਸੇ ਲੜੀ ਵਿਚ ਪਰੋਂਦੇ ਹਨ।

ਅੰਗਰੇਜ਼ਾਂ ਵਲੋਂ ਭਾਰਤੀਆਂ ਨੂੰ ਅੰਗਰੇਜ਼ੀ ਭਾਸ਼ਾ ਤੇ ਬਦੇਸ਼ੀ ਢੰਗ ਨਾਲ ਦਿਤੀ ਗਈ ਸਿਖਿਆ ਦਾ ਭਾਰਤੀਆਂ ਦੇ ਰਾਜਸੀ, ਸਮਾਜਿਕ ਤੇ ਧਾਰਮਕ ਜੀਵਨ ਅਤੇ ਬੌਧਿਕ, ਮਾਨਸਿਕ ਤੇ ਵਿਦਿਅਕ ਵਿਕਾਸ ਉਤੇ ਬੜਾ ਹਾਨੀਕਾਰਕ ਪ੍ਰਭਾਵ ਪਿਆ। ਸਿਖ ਮਹਾਰਾਜਿਆਂ ਦੀ ਮਦਦ ਨਾਲ ਈਸਾਈਅਤ ਦੇ ਪ੍ਰਚਾਰ ਲਈ ਲੁਧਿਆਣੇ ਵਿਚ ਪਹਿਲਾਂ ਇਕ ਮਿਸ਼ਨ ਸਥਾਪਤ ਕੀਤਾ ਗਿਆ ਤੇ ਫੇਰ ਇਕ ਮਿਸ਼ਨ ਸਕੂਲ। ਸਭ ਦਾ ਨਿਸ਼ਾਨਾ ਪੰਜਾਬੀ ਲੋਕ ਹੀ ਸਨ। ਪੰਜਾਬ ਦੇ ਆਖਰੀ ਸਿਖ ਬਾਦਸ਼ਾਹ ਤੇ ਸ਼ੇਰੇ ਪੰਜਾਬ ਦੇ ਸ਼ਹਿਜ਼ਾਦੇ ਮਹਾਰਾਜਾ ਦਲੀਪ ਸਿੰਘ ਵਿਚ, ਇਕ ਬ੍ਰਾਹਮਣ ਅਧਿਆਪਕ ਭਜਨ ਲਾਲ ਰਾਹੀਂ ਇਸੇ ਢੰਗ ਨਾਲ ਇਹ ਭਾਵਨਾ ਪੈਦਾ ਕਰ ਦਿਤੀ ਗਈ ਸੀ ਕਿ ਉਹ 9 ਦਸੰਬਰ 1850 ਤਕ ਆਪਣੇ ਬਾਪ ਦਾਦੇ ਵਾਲੇ ਧਰਮ ਨੂੰ ਤਿਆਗ ਕੇ ਈਸਾਈ ਬਣਨ ਦੀ ਤੀਵਰ ਇਛਾ ਪ੍ਰਗਟ ਕਰਨ ਜੋਗਾ ਹੋ ਗਿਆ ਸੀ 2 ਜਿਸ ਕਾਰਨ ਉਹ 8 ਮਾਰਚ 1853 ਨੂੰ ਬਪਤਿਸਮਾ ਲੈ ਕੇ ਈਸਾਈ ਬਣ ਗਿਆ ਸੀ। [9]

ਪੰਜਾਬ ਵਿਚ ਅੰਗਰੇਜ਼ਾਂ ਦਾ ਰਾਜ ਲਾਗੂ ਹੋਣ ਦੇ ਫਲਸਰੂਪ ਭਾਰਤੀ ਸਭਿਆਚਾਰ ਨੂੰ ਵੀ ਸੱਟ ਵੱਜੀ ਤੇ ਧਾਰਮਕ ਜੀਵਨ ਨੂੰ ਵੀ। ਪੰਜਾਬ ਦੇ ਉਨ੍ਹੀਵੀਂ ਸਦੀ ਦੇ ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਦਾ ਤਾਂ ਕਹਿਣਾ ਹੈ ਕਿ ਲੋਕ-ਜੀਵਨ ਦੀ ਪੁਰਾਤਨ ਰਹੁ ਰੀਤ ਦਾ ਵੀ ਕੀਰਤਨ ਸੋਹਿਲਾ ਪੜ੍ਹਿਆ ਗਿਆ। ਪੰਜਾਬ ਵਿਚ ਸੰਤ ਪੈਦਾ ਹੋਣੋਂ ਹਟ ਗਏ ਜਾਂ ਉਨ੍ਹਾਂ ਦਾ ਕਿਰਦਾਰ ਪਹਿਲਾਂ ਵਾਲਾ ਨਾ ਰਿਹਾ:

ਥੀਓ ਜਬ ਰਾਜ ਅੰਗ੍ਰੇਜ਼ੀ ਤੇਜ਼ੀ ਔਰੇ ਥਈ,  
ਗਈ ਰੀਤਿ ਨੀਤਿ ਪੁਰਾਨਈ ਤੌਰ ਕੀ ਠਈ।  
ਤੇ  
ਪਢਿ ਅੰਗ੍ਰੇਜ਼ੀ ਫਾਰਸੀ ਤੇ ਸਿਖ ਭਏ ਆਰਸੀ ਹੈਂ,  
ਖਾਰ ਸੀ ਸਮਝਿ ਸ਼ੁਭ ਕਰਮ ਸਭਿ ਧੋ ਦਏ।[10]

ਅੰਗਰੇਜ਼ੀ ਭਾਸ਼ਾ ਵਿਚ ਪੜ੍ਹਾਈ ਦੇ ਵਿਦਿਆਰਥੀ ਮਨਾਂ ਉਪਰ ਪੈਣ ਵਾਲੇ ਪ੍ਰਭਾਵ ਦੀ ਉਦਾਹਰਣ ਮਹਾਂ ਕਵੀ ਟੈਗੋਰ ਨੇ ਆਇਰਲੈਂਡ ਤੋਂ ਲੈ ਕੇ ਦਸਿਆ ਹੈ ਕਿ 'ਜਿਸ ਸਮੇਂ ਕੌਮੀ ਸਕੂਲਾਂ ਦੀ ਲਹਿਰ ਚਲਾਈ ਗਈ 80 ਪ੍ਰਤੀਸ਼ਤ ਵਿਦਿਆਰਥੀ ਆਪਣੀ ਮਾਤ ਭਾਸ਼ਾ ਦੀ ਵਰਤੋਂ ਕਰਦੇ ਸਨ ਪਰ ਆਇਰਲੈਂਡ ਦੇ ਮੁੰਡਿਆਂ ਨੂੰ ਕਈ ਤਰ੍ਹਾਂ ਦੇ ਡਰ ਹੇਠ ਆਪਣੀ ਬੋਲੀ ਦੀ ਵਰਤੋਂ ਛਡਣ ਤੇ ਮਜਬੂਰ ਕਰ ਦਿਤਾ ਗਇਆ ਅਤੇ ਇਹ ਰੋਕ ਵਧਾ ਕੇ ਉਨ੍ਹਾਂ ਦੇ ਆਪਣੇ ਇਤਿਹਾਸ ਆਪਣੀ ਬੋਲੀ ਦੀ ਵਰਤੋਂ ਛਡਣ ਤੇ ਮਜਬੂਰ ਕਰ ਦਿਤਾ ਗਇਆ ਅਤੇ ਇਹ ਰੋਕ ਵਧਾ ਕੇ ਉਨ੍ਹਾਂ ਦੇ ਆਪਣੇ ਇਤਿਹਾਸ ਨੂੰ ਪੜ੍ਹਨ ਤੇ ਵੀ ਲਾ ਦਿਤੀ ਗਈ।'

'ਇਸ ਦਾ ਫਲ ਉਹੋ ਨਿਕਲਿਆ ਜੋ ਕਿ ਨਿਕਲਣਾ ਸੀ। ਸਾਰੇ ਦੇਸ ਵਿਚ ਮਾਨਸਿਕ ਸਿਥਲਤਾ ਵਰਤ ਗਈ। ਆਇਰੀ ਬੋਲੀ ਬੋਲਣ ਵਾਲੇ ਮੁੰਡੇ ਇਨ੍ਹਾਂ ਸਕੂਲਾਂ ਵਿਚ ਜਦ ਦਾਖਲ ਹੁੰਦੇ ਤਾਂ ਉਨ੍ਹਾਂ ਦੀ ਚੇਤਨੰਤਾ ਤੇ ਜਾਣਨ ਭੁਖ ਸਜੀਵ ਹੁੰਦੀ ਪਰ ਜਦ ਉਹ ਸਕੂਲ ਛਡਦੇ ਤਾਂ ਉਨ੍ਹਾਂ ਦੀ ਮਾਨਸਿਕ ਸ਼ਕਤੀ ਪਿੰਗਲੀ ਹੋਈ ਹੁੰਦੀ ਤੇ ਉਨ੍ਹਾਂ ਅੰਦਰ ਅਧਿਐਨ ਦਾ ਕੋਈ ਸ਼ੌਕ ਨਾ ਰਹਿੰਦਾ। ਇਸ ਦਾ ਕਾਰਨ ਬੜਾ ਸਪਸ਼ਟ ਸੀ। ਸਿਖਿਆ ਦਾ ਢੰਗ ਮਸ਼ੀਨੀ ਸੀ ਤੇ ਉਸ ਦੀ ਉਪਜ ਨਿਰੀ ਤੋਤੇ।' [11]

ਅੰਗਰੇਜ਼ਾਂ ਦੀਆਂ ਚਾਲਾਂ ਨੂੰ ਸਮਝਦਿਆਂ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਬਰਤਾਨਵੀ ਸਰਕਾਰੀ ਸੰਸਥਾਵਾਂ ਦਾ ਬਾਈਕਾਟ ਕੀਤਾ ਤੇ ਸਵਦੇਸ਼ੀ ਦਾ ਪ੍ਰਚਾਰ ਕੀਤਾ ਸੀ। ਉਨ੍ਹਾਂ ਦੇ ਉਤ੍ਰਾਧਿਕਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਬਾਈਕਾਟ ਕਾਰਨ, ਜਿਸ ਵਿਚ ਬਰਤਾਨਵੀ ਵਿਦਿਅਕ ਪ੍ਰਣਾਲੀ ਵੀ ਸ਼ਾਮਲ ਸੀ, ਨਾਮਧਾਰੀਆਂ ਦੇ ਅਨਪੜ੍ਹ ਰਹਿ ਜਾਣ ਦੇ ਘਾਟੇ ਨੂੰ ਮਹਿਸੂਸ ਕਰਦਿਆਂ, ਨਾਮਧਾਰੀ ਕੇਂਦਰ, ਸ੍ਰੀ ਭੈਣੀ ਸਾਹਿਬ ਵਿਚ 1982 ਬਿ: ਵਿਚ ਕੇਂਦਰ ਦੇ ਤਬੇਲੇ ਵਿਚ ਇਕ ਵਿਦਿਆਲਾ ਖੋਲ੍ਹਿਆ ਜਿਸ ਦੇ ਪਹਿਲੇ ਵਿਦਿਆਰਥੀ ਉਨ੍ਹਾਂ ਦੇ ਵਡੇ ਸਪੁਤਰ ਸ੍ਰੀ ਜਗਜੀਤ ਸਿੰਘ ਤੇ ਪਹਿਲੇ ਅਧਿਆਪਕ ਬੁੰਡਾਲੇ ਵਾਲੇ ਬਲਵੰਤ ਸਿੰਘ ਸਨ। ਮਾਸਟਰ ਬਲਵੰਤ ਸਿੰਘ ਜੀ ਦੀ ਲਿਖਾਈ ਬਹੁਤ ਸੁੰਦਰ ਹੁੰਦੀ ਸੀ। ਫਿਰ ਹੋਰ ਸਾਧੂਆਂ ਦੇ ਬਚੇ ਨਾਲ ਰਲਾ ਲੈਣ ਨਾਲ ਗਿਣਤੀ ਪੰਜ ਹੋਈ। ਫੇਰ ਹੋਰ ਸਿੰਘਾਂ ਦੇ ਬਚੇ ਮੰਗਵਾ ਕੇ ਦਾਖਲ ਕੀਤੇ ਜਾਣ ਕਾਰਨ ਵਿਦਿਅਰਥੀ ਗਿਣਤੀ ਵਧ ਜਾਣ ਕਰ ਕੇ, ਮਾਨਸਾ ਮੰਡੀ ਕੋਲ ਲਾਲਿਆਂ ਵਾਲੀ ਦੇ, ਭਜਨ ਸਿੰਘ ਨੂੰ ਅਧਿਆਪਕ ਲਾਇਆ ਗਿਆ। [12]

ਹੌਲੀ ਹੌਲੀ ਲੋਕਾਂ ਵਿਚ ਜਾਗ੍ਰਤ ਆਉਣ ਲਗੀ ਤੇ ਵਿਦਿਆਰਥੀਆਂ ਦੀ ਗਿਣਤੀ ਵਿਚ ਵਾਧਾ ਹੋਣ ਲਗਾ। ਵਿਦਿਆਲਾ ਤਬੇਲੇ ਵਿਚ ਚਲਦਾ ਸੀ। ਤਬੇਲੇ ਦੀ ਲਹਿੰਦੀ ਨੁਕਰੇ ਤੇ ਗੁਰਦੁਆਰੇ ਦੇ ਮੁਖ ਦੁਆਰ ਦੇ ਸਾਹਮਣੇ ਪੁਲਸ ਚੌਕੀ ਹੁੰਦੀ ਸੀ ਤਾਂ ਕਿ ਗੁਰਦੁਆਰੇ ਦੇ ਅੰਦਰ ਜਾਣ ਆਉਣ ਵਾਲਿਆਂ ਅਤੇ ਅੰਦਰਲੀਆਂ ਹਰਕਤਾਂ ਤੇ ਨਿਗਰਾਨੀ ਰਖੀ ਜਾ ਸਕੇ।

ਕਿਆਸ ਹੈ ਕਿ ਚੌਕੀ ਦਾ ਮੰਦ ਪ੍ਰਭਾਵ ਵਿਦਿਆਲੇ ਉਪਰ ਪੈਂਦਾ ਹੋਵੇਗਾ ਜਿਸ ਕਰ ਕੇ ਵਿਦਿਆਲਾ ਇਥੋਂ ਚੁਕ ਕੇ ਰਾਮਸਰ (ਸਰੋਵਰ) ਕੋਲ ਪਿਪਲਾਂ ਹੇਠ ਤਬਦੀਲ ਕਰ ਦਿਤਾ ਗਿਆ। ਫਿਰ ਵਿਦਿਆਰਥੀ ਗਿਣਤੀ ਵਿਚ ਹੋਰ ਵਾਧਾ ਹੋ ਜਾਣ ਤੇ ਰਾਮਸਰੋਵਰ ਤੋਂ ਪਹਾੜ ਦੇ ਪਾਸੇ ਪਕੀ ਦੋ ਮੰਜ਼ਲੀ ਇਮਾਰਤ ਬਣਾਈ ਗਈ। [13] ਇਸ ਵਿਦਿਆਲੇ ਵਿਚ ਨਾਮਧਾਰੀ ਬੱਚਿਆਂ ਦੀ ਸਿਖਿਆ ਦਾ ਆਸ਼੍ਰਮੀ ਲੀਹਾਂ ਤੇ ਪ੍ਰਬੰਧ ਕੀਤਾ ਗਿਆ।

ਇਹ ਗਲ ਬੜੀ ਪੁਰਾਣੀ ਹੈ ਤੇ ਬਦੇਸ਼ੀ ਰਾਜ ਦੌਰਾਨ ਨਾਮਧਾਰੀ ਕੇਂਦਰ ਤੇ ਨਿਤ ਪੈਂਦੇ ਸਰਕਾਰੀ ਛਾਪਿਆਂ ਕਾਰਨ ਰਿਕਾਰਡ ਦੀ ਸੰਭਾਲ ਅਸੰਭਵ ਸੀ ਜਿਸ ਕਰ ਕੇ ਇਸ ਵਿਸ਼ੇ ਤੇ ਬਹੁਤੀ ਲੋੜੀਂਦੀ ਜਾਣਕਾਰੀ ਹੁਣ ਦੁਰਲਭ ਹੈ ਪਰ ਜਿੰਨਾਂ ਕੁ ਗਿਆਨ ਇਸ ਲੇਖਕ ਨੂੰ ਨਿਜੀ ਜਤਨਾਂ ਦੇ ਆਧਾਰ ਤੇ ਪ੍ਰਾਪਤ ਹੋ ਸਕਿਆ ਹੈ ਉਸ ਅਨੁਸਾਰ ਕਿਹਾ ਜਾ ਸਕਦਾ ਹੈ ਕਿ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਪਣੇ ਸਾਹਿਬਜ਼ਾਦਿਆਂ ਸਮੇਤ ਇਸ ਵਿਦਿਆਲੇ ਦੇ ਵਿਦਿਆਰਥੀ ਰਹੇ ਵਿਅਕਤੀ ਜੀਵਨ ਵਿਚ ਕਾਫੀ ਉਚੇ ਮਰਾਤਬੇ ਵਾਲੇ ਬਣੇ।

ਮਹਾਂਕਵੀ ਰਵਿੰਦਰ ਨਾਥ ਟੈਗੋਰ ਨੇ ਇਕ ਵਾਰ ਲਿਖਿਆ ਸੀ,''ਉਹ ਵਿਦਿਆ ਹੀ ਠੀਕ ਕਹੀ ਜਾ ਸਕਦੀ ਹੈ ਜਿਹੜੀ ਮਨ ਨੂੰ ਸਜੀਵ ਵਸਤੂ ਮੰਨਦੀ ਹੋਈ ਉਸ ਨੂੰ ਇਸ ਗਲ ਲਈ ਉਭਾਰਦੀ ਹੈ ਕਿ ਉਹ ਬਾਹਰੋਂ ਪ੍ਰਾਪਤ ਕੀਤੀ ਵਿਦਿਆ ਨਾਲੋਂ ਗੁਣਾਂ ਅਤੇ ਗਿਣਤੀ ਵਿਚ ਵਧੇਰੇ ਸੁੰਦਰ ਖਿਆਲਾਂ ਦਾ ਪ੍ਰਗਟਾਵਾ ਕਰੇ।''... ਸਿਖਿਆ ਤਾਂ ਹੀ ਸੁਭਾਵਕ ਤੇ ਸੂਛ ਹੋ ਸਕਦੀ ਹੈ ਜਦ ਇਹ ਕਿਸੇ ਸਜੀਵ ਤੇ ਵਿਗਸ ਰਹੇ ਗਿਆਨ ਦਾ ਸਿੱਧਾ ਸਿਟਾ ਹੋਵੇ।.. ਕਿਉਂਕਿ ਸਚੀ ਵਿਦਿਆ ਦੇ ਅਰਥ ਹੀ ਇਹ ਹਨ ਕਿ ਪੈਰ ਪੈਰ ਤੇ ਉਹ ਸਜਿੰਦ ਰੂਪ ਵਿਚ ਸਾਡੇ ਆਲੇ ਦੁਆਲੇ ਨਾਲ ਜੁੜੀ ਹੋਵੇ।'' [15]

ਬਚਿਆਂ ਨੂੰ ਸਜੀਵ ਵਿਦਿਆ ਦੇਣ ਦੇ ਖਿਆਲ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਵਿਦਿਆਲੇ ਵਿਚ ਦਸਤਕਾਰੀ ਤੇ ਕਈ ਹੋਰ ਕਿਤਿਆਂ ਦੀ ਸਿਖਲਾਈ ਦਾ ਪ੍ਰਬੰਧ ਵੀ ਕੀਤਾ ਤੇ ਇਸ ਲਈ ਯੋਗ ਅਧਿਆਪਕਾਂ ਨੂੰ ਲਭ ਲਭ ਕੇ ਅਧਿਆਪਨ ਦੀਆਂ ਜ਼ਿਮੇ-ਵਾਰੀਆਂ ਸੌਂਪੀਆਂ। ਉਦਾਹਰਣ ਵਜੋਂ: ਹਿੰਦੀ ਦਾ ਅਧਿਆਪਨ ਪੰਡਤ ਹਰਬੰਸ ਲਾਲ ਪੰਜੇਟਿਆਂ ਵਾਲੇ, ਬਾਲਕ ਰਾਮ ਗੁਜਰਾਂਵਾਲੀਏ ਅੰਗਰੇਜ਼ੀ ਅਧਿਆਪਨ ਲਈ, ਗਵਾਲੀਅਰ ਰਿਆਸਤ ਦੇ ਮਸਤਗੜ੍ਹ ਤੋਂ ਪੰਡਤ ਲਛਮੀ ਨਾਰਾਇਣ ਹਿੰਦੀ ਅਧਿਆਪਨ ਲਈ, ਚਵਿੰਡਾ ਜ਼ਿਲਾ ਅੰਮ੍ਰਿਤਸਰ ਵਾਲੇ ਭਾਈ ਹਰਨਾਮ ਸਿੰਘ ਰਾਗ ਵਿਦਿਆ ਦਾ ਗਿਆਨ ਦੇਣ ਲਈ, ਜੋੜੀ ਵਾਦਨ ਸਿਖਾਉਣ ਲਈ ਅੰਮ੍ਰਿਤਸਰ ਤੋਂ ਤਾਬਾ ਤੇ ਨਸੀਰ ਲਿਆਂਦੇ, ਚਿਤ੍ਰਕਾਰੀ ਦੀ ਸਿਖਿਆ ਲਈ ਲਾਹੌਰ ਤੋਂ ਨੌਕਰੀ ਛਡਵਾ ਕੇ ਮਾਸਟਰ ਸੋਹਾਵਾ ਸਿੰਘ ਜੀ,ਮਸਤਾਨ ਸਿੰਘ ਕਿਆਮਪੁਰੀਏ ਗੁਰਮੁਖੀ ਅਧਿਆਪਨ ਲਈ, ਖੇਡਾਂ ਦੀ ਸਿਖਿਆ ਲਈ ਸਰਦਾਰ ਕੇਹਰ ਸਿੰਘ ਮਾਨ,ਗਤਕੇ ਦੀ ਸਿਖਿਆ ਲਈ ਉਸਤਾਦ ਨੱਥਾ ਸਿੰਘ ਜਾਚਕ ਗੁਜਰਾਂਵਾਲੇ ਤੋਂ ਤੇ ਲਾਭ ਸਿੰਘ ਫੱਤਾਹ ਜ਼ਿਲਾ ਸਿਆਲਕੋਟ ਤੋਂ, ਖੁਡਾ ਕਰਾਲੇ ਤੋਂ ਭਾਈ ਪਰੇਮ ਸਿੰਘ ਕੁਸ਼ਤੀਆਂ ਲਈ ਲਾਏ ਗਏ। [16] ਅਨੁਮਾਨਤ ਦਸ-ਬਾਰਾਂ ਸਾਲ ਦੇ ਅਰਸੇ ਪਿਛੋਂ ਨਾਮਧਾਰੀ ਬਚੇ ਬਚੀਆਂ ਨੂੰ ਸੁਤੰਤ੍ਰ ਭਾਰਤ ਦੇ ਸਕੂਲਾਂ ਵਿਚ ਜਾਣ ਦੀ ਸਹੂਲਤ ਮਿਲ ਜਾਣ ਕਾਰਨ ਇਸ ਵਿਦਿਆਲੇ ਦਾ ਮਹਤਵ ਜਿਵੇਂ ਉਨਾਂ ਨਾ ਰਿਹਾ ਹੋਵੇ। ਇਸ ਲੇਖਕ ਨੇ ਇਸ ਵਿਦਿਆਲੇ ਦੀ ਇਮਾਰਤ ਦੇ ਖੰਡਰ ਦੇਖੇ ਹਨ।

ਬਚਿਆਂ ਨੂੰ ਤਕਨੀਕੀ ਸਿਖਿਆ ਦੇਣ ਵਲ ਵੀ ਧਿਆਨ ਦਿਤਾ ਗਿਆ। ਸ੍ਰੀ ਭੈਣੀ ਸਾਹਿਬ ਵਿਚ ਹੀ ਇਕ ਵਰਕਸ਼ਾਪ ਵੀ ਖੋਲ੍ਹੀ ਗਈ ਜਿਸ ਵਿਚ ਕਾਲਾ ਸਿੰਘ ਬੁਰਜਾਂ ਵਾਲੇ ਲੋਹੇ ਦਾ ਕੰਮ ਅਤੇ ਬਾਟੇ ਗੜਵੇ ਖੜਾਵਾਂ ਪਊਏ ਆਦਿ ਬਣਾਉਣ ਦੀ ਤਕਨੀਕ ਦਸਦੇ। ਲਕੜ ਦੀ ਕਾਰੀਗਰੀ ਮਾਸਟਰ ਸੋਹਾਵਾ ਸਿੰਘ ਤੇ ਲੇਖਕ ਦੇ ਪਿੰਡ ਦੇ ਭਗਤ ਸਿੰਘ ਸਗੂ ਸਿਖਾਉਂਦੇ। ਸਗੋਂ ਸਰਦਾਰ ਗੁਰਬਖਸ਼ ਸਿੰਘ 'ਪ੍ਰੀਤਲੜੀ' ਨਾਲ ਮੇਲ ਹੋ ਜਾਣ ਪਿਛੋਂ ਆਪ ਨੇ ਵਡੀ ਪੱਧਰ ਤੇ ਵੀ ਕੋਈ ਦਸਤਕਾਰੀ ਲਾਉਣ ਲਈ ਉਨ੍ਹਾਂ ਦੇ ਸਹਿਯੋਗ ਦੀ ਮੰਗ ਕੀਤੀ ਸੀ। ਯੋਜਨਾ ਕੀ ਸੀ? ਇਹ ਤਾਂ ਸਮੇਂ ਦੀ ਬੁਕਲ ਵਿਚ ਹੀ ਲੁਕੀ ਰਹਿ ਗਈ ਪਰ ਸਰਦਾਰ ਜੀ ਵਲੋਂ ਸਤਿਗੁਰੂ ਜੀ ਵਲ ਨੌਸ਼ਹਿਰੇ ਤੋਂ 18 ਜੂਨ 1936 ਨੂੰ ਲਿਖੇ ਇਕ ਪੱਤਰ ਤੋਂ ਇਸ ਦੀ ਭਿਣਕ ਪੈਂਦੀ ਹੈ ਜਿਸ ਵਿਚ ਉਨ੍ਹਾਂ ਲਿਖਿਆ ਸੀ:''... ਸਕੂਲ ਦੀ ਵੇਰਵੇ ਅਨੁਸਾਰ ਸਕੀਮ ਫੇਰ ਤਿਆਰ ਕਰਾਂਗਾ। ਕੋਰਸ ਲਈ ਕਿਤਾਬਾਂ ਵੀ ਰਚਾਂਗਾ। ਉਮੈਦ ਕਰਦਾ ਹਾਂ ਇਹ ਕੋਰਸ ਮਹਾਰਾਜ ਜੀ ਆਪਣੇ ਬਚਿਆਂ ਲਈ ਪਸੰਦ ਕਰਨਗੇ। ਆਪ ਦੇ ਆਸ਼ਰਮ ਲਈ ਇਕ ਸਕੀਮ ਚਲਾਣ ਲਈ ਮੈਂ ਆਪ ਨੂੰ ਆਪਣਾ ਛੋਟਾ ਭਾਈ ਦੇ ਸਕਾਂਗਾ। ਇਹ ਐਮ ਏ ਪਾਸ ਹਨ ਤੇ ਐਸ ਏ ਵੀ ਟਰੇਨੰਡ ਹਨ ਤੇ ਬੜੇ ਪਿਆਰ ਵਾਲੇ ਹਨ। ਜਦੋਂ ਕਦੇ ਤੁਸੀਂ ਕੰਮ ਅਰੰਭਣ ਲਈ ਤਿਆਰ ਹੋਵੋਗੇ ਤਾਂ ਸਾਰੀਆਂ ਗਲਾਂ ਦੀ ਵਿਚਾਰ ਕਰ ਲਈ ਜਾਵੇਗੀ।''[17] ਇਸ ਵਰਕਸ਼ਾਪ ਦਾ ਖੰਡਰ ਵੀ ਅਸੀਂ ਸਰੋਵਰ ਤੋਂ ਚੜ੍ਹਦੇ ਪਾਸੇ ਗੋਲਮੰਦਰ ਕੋਲ ਦੇਖਦੇ ਰਹੇ ਹਾਂ।

ਸ੍ਰੀ ਭੈਣੀ ਸਾਹਿਬ ਵਿਚ ਖੁਲ੍ਹੇ ਇਸ ਵਿਦਿਆਲੇ ਦੀਆਂ ਲੀਹਾਂ ਤੇ ਦੂਰ ਦੁਰੇਡੇ ਦੀਆਂ ਸੰਗਤਾਂ ਵਿਚ ਵੀ ਵਿਦਿਆ ਪ੍ਰਚਾਰ-ਪ੍ਰਸਾਰ ਲਈ ਉਤਸ਼ਾਹ ਵਧਿਆ। ਇਕ ਵਿਦਿਆਲਾ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਪ੍ਰੇਰਨਾ ਨਾਲ ਪਿੰਡ ਸਨਖਤਰਾ, ਜ਼ਿਲਾ ਸਿਆਲਕੋਟ (ਹੁਣ ਪਾਕਿਸਤਾਨ) ਵਿਚ ਵੀ ਖੋਲ੍ਹੇ ਜਾਣ ਦਾ ਪਤਾ ਲਗਦਾ ਹੈ ਜਿਸ ਵਿਚ ਅਧਿਆਪਕ ਛੰਨੀਆਂ ਦਾ ਬੂੜ ਸਿੰਘ ਨਿਯੁਕਤ ਕੀਤਾ ਗਿਆ ਜੋ ਗੁਰਮੁਖੀ, ਹਿੰਦੀ, ਉਰਦੂ, ਅੰਗਰੇਜ਼ੀ ਵੀ ਚੰਗੀ ਤਰ੍ਹਾਂ ਜਾਣਦਾ ਸੀ ਤੇ ਜਿਸ ਵਿਚ ਨੇੜ ਗੁਆਂਢ ਦੇ ਪਿੰਡਾਂ-ਖਾਨਪੁਰ, ਖਾਰਾ,ਟਪਿਆਲਾ, ਵੀਰੋ ਕੇ, ਵਿਣਗ, ਪੰਨਵਨੂਨਾਰ, ਸਜਾਦਾ, ਗਿਲਾਂ, ਚਵਿੰਡਾ , ਢਪਈ, ਆਦਿ ਤੋਂ ਵੀ ਮੁੰਡੇ ਪੜ੍ਹਨੇ ਪਾਏ ਗਏ ਤੇ ਉਗਰਾਹੀ ਕਰ ਕੇ ਬੂੜ ਸਿੰਘ ਨੂੰ ਸੌ ਰੁਪਿਆ ਤਨਖਾਹ ਦੇਣੀ ਕੀਤੀ। ਇਸ ਵਿਦਿਆਲੇ ਵਿਚ ਲੰਗਰ ਵੀ ਸਾਂਝਾ ਚਲਦਾ ਸੀ।[18]

ਭਾਰਤੀ ਵਿਦਿਆ ਪ੍ਰਣਾਲੀ ਬਾਰੇ ਟੈਗੋਰ ਦੇ ਵਿਚਾਰ ਸਚਮੁਚ ਬੜੇ ਸੁੰਦਰ ਤੇ ਗੰਭੀਰ ਹਨ। 'ਸਿਖਿਆ ਦੇ ਪੂਰਨ ਭਾਂਤ ਸਫਲ ਹੋਣ ਲਈ ਬਦੇਸੀ ਬੋਲੀ ਯੋਗ ਮਾਧਿਅਮ ਨਹੀਂ ਬਣ ਸਕਦੀ।'[19] ਜਦੋਂ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਅਧਿਐਨ ਕਰਦੇ ਹਾਂ ਤਾਂ ਅਨੇਕ ਥਾਂ ਉਨ੍ਹਾਂ ਨੇ ਸਭ ਨੂੰ,ਬਾਲ-ਬ੍ਰਿਧ, ਇਸਤਰੀ-ਪੁਰਸ਼, ਬਚਿਆਂ ਤੇ ਵਡਿਆਂ ਨੂੰ-ਗੁਰਮੁਖੀ ਅੱਖਰ ਪੜ੍ਹਨ ਦੀ ਵਾਰ ਵਾਰ ਤਾਗੀਦ ਕੀਤੀ ਹੈ ਸਗੋਂ ਬੱਚੇ ਨੂੰ ਹੋਸ਼ ਆਉਂਦੀ ਸਾਰ [4] ਹੀ ਪੜ੍ਹਾਉਣ ਦੀ ਗਲ ਦ੍ਰਿੜਾਈ ਹੈ। ਇਸ ਤੋਂ ਸਾਨੂੰ ਉਨ੍ਹਾਂ ਦੀ ਭਾਸ਼ਾ ਪ੍ਰਤੀ ਦੂਰੰਦੇਸ਼ੀ ਦਾ ਗਿਆਨ ਹੁੰਦਾ ਹੈ।

ਸ੍ਰੀ ਭੈਣੀ ਸਾਹਿਬ ਦੇ ਵਿਦਿਆਲੇ ਦੇ ਵਿਦਿਆਰਥੀਆਂ ਵਿਚੋਂ ਨਿਕਲੇ ਕਈਆਂ ਨਾਲ ਮਿਲਣ ਗਿਲਣ ਦਾ ਮੌਕਾ ਇਸ ਲੇਖਕ ਨੂੰ ਮਿਲਦਾ ਰਿਹਾ ਹੈ ਜਿਹੜੇ ਚੰਗੇ ਮਰਾਤਬੇ ਵਾਲੇ ਨਾਮਧਾਰੀਆਂ ਵਿਚ ਗਿਣੇ ਜਾਂਦੇ ਸਨ। ਇਨ੍ਹਾਂ ਵਿਚ ਨਾਮਧਾਰੀ ਪੰਥ ਦੇ ਸਪਤਾਹਿਕ 'ਸਤਿਜੁਗ' ਦੀ ਸੰਪਾਦਕੀ ਕਰਨ ਵਾਲੇ ਪੰਡਤ ਰਜਿੰਦਰ ਸਿੰਘ ਗੁਰੂਸਰ, ਸਤਿਜੁਗ ਦੀ ਕੁਛ ਚਿਰ ਸੰਪਾਦਨ ਸੇਵਾ ਕਰਨ ਪਿਛੋਂ ਦਿਲੀ ਦੇ ਪੰਜਾਬੀ ਤੇ ਹਿੰਦੀ ਹਲਕਿਆਂ ਵਿਚ ਸਾਹਿਤਕਾਰ ਵਜੋਂ ਆਪਣਾ ਸਥਾਨ ਕਾਇਮ ਕਰਨ ਵਾਲੇ ਪ੍ਰੀਤਮ ਸਿੰਘ ਪੰਛੀ, ਬਹੁਤ ਲੰਮੇ ਸਮੇਂ ਇਸੇ ਸੇਵਾ ਵਿਚ ਰਹਿਣ ਵਾਲੇ ਪ੍ਰੀਤਮ ਸਿੰਘ 'ਕਵੀ' ਤੇ ਕਹਾਣੀਕਾਰ ਤੇ ਉਪਨਿਆਸਕਾਰ ਵਜੋਂ ਪ੍ਰਸਿੱਧੀ ਪ੍ਰਾਪਤ ਦਿਲੀ ਵਾਲੇ ਬੂਟਾ ਸਿੰਘ ਆਦਿ ਇਸੇ ਵਿਦਿਆਲੇ ਦੀ ਦੇਣ ਸਨ। ਕਵੀ ਜੀ ਦਾ ਇਸ ਲੇਖਕ ਨੂੰ ਸਾਹਿਤਕ ਖੇਤਰ ਵਿਚ ਲਿਆਉਣ ਲਈ ਉਤਸ਼ਾਹਤ ਕਰਨ ਵਿਚ ਕਾਫੀ ਯੋਗਦਾਨ ਹੈ।

ਗੱਦੀ ਨਸ਼ੀਨ ਹੋਣ ਤੋਂ ਛੇਤੀ ਪਿਛੋਂ ਪੰਥਕ ਪੀੜ੍ਹੀ ਦਾ ਵਿਦਿਅਕ ਤੇ ਬੌਧਿਕ ਵਿਕਾਸ ਸਤਿਗੁਰੂ ਜਗਜੀਤ ਸਿੰਘ ਜੀ ਦਾ ਧਿਆਨ ਆਕਰਸ਼ਤ ਕਰਨ ਵਾਲੀ ਸ਼ਾਇਦ ਇਹ ਪਹਿਲੀ ਲੋੜ ਸੀ। ਉਸ ਸਮੇਂ ਆਪ ਦਾ ਮੁਖ ਉਦੇਸ਼ ਬਚਿਆਂ ਵਿਚ ਵਧ ਰਹੇ ਪਛਮੀ ਪ੍ਰਭਾਵ ਨੂੰ ਠਲ੍ਹ ਪਾ ਕੇ ਉਨ੍ਹਾਂ ਵਿਚ ਭਾਰਤੀ ਤੇ ਨਾਮਧਾਰੀ ਸਭਿਆਚਾਰ ਦਾ ਸੰਚਾਰ ਕਰਨਾ ਸੀ। ਉਮਰ ਪਖੋਂ ਸਤਿਗੁਰੂ ਜੀ ਅਜੇ ਨੌਜਵਾਨਾਂ ਵਿਚ ਹੀ ਗਿਣੇ ਜਾਂਦੇ ਸਨ। ਇਸ ਸਮੇਂ ਆਪ ਦੇ ਪ੍ਰਮੁਖ ਸਲਾਹਕਾਰਾਂ ਵਿਚ ਆਪ ਦੇ ਛੋਟੇ ਭਾਈ, ਜਿਹੜੇ ਪਿਛੋਂ ਜਾ ਕੇ ਪੰਥ ਵਿਚ ਮਹਾਰਾਜ ਜੀ ਕਰ ਕੇ ਜਾਣੇ ਪਛਾਣੇ ਗਏ, ਸਨ। ਨਾਮਧਾਰੀ ਪੰਥ ਉਦੋਂ ਪੰਥਕ ਤੇ ਰਾਜਸੀ ਸੰਕਟਾਂ ਦਾ ਸ਼ਿਕਾਰ ਸੀ।

ਨਾਮਧਾਰੀ ਪੰਥ ਦਾ ਪਹਿਲਾਂ ਵਾਰਸ਼ਕ ਇਕੱਠ ਨਿਮਾਣੀ ਇਕਾਦਸ਼ੀ ਦੇ ਮੇਲੇ ਤੇ ਹੁੰਦੇ ਰਹਿਣ ਦੇ ਸ੍ਰੋਤ ਹਨ। ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਿਚ, ਸੰਗਤ ਦੀਆਂ ਦੂਰ ਨੇੜੇ ਤੋਂ ਆਉਣ ਦੀਆਂ ਸਫਰੀ ਔਕੜਾਂ ਨੂੰ

ਧਿਆਨ ਵਿਚ ਰਖਦਿਆਂ ਇਹਦੀਆਂ ਤਾਰੀਖਾਂ ਅਗੇ ਵਧਾ ਕੇ ਭਾਦੋਂ ਦੇ ਮਹੀਨੇ ਵਿਚ ਮਨਾਇਆ ਜਾਣ ਲਗਾ।

ਗੱਦੀ ਨਸ਼ੀਨੀ ਤੋਂ ਤੀਜੇ ਸਾਲ ਹੀ, 1962 ਵਿਚ ਹੋਣ ਵਾਲੇ ਅਸੂ ਦੇ ਵਾਰਸ਼ਿਕ ਮੇਲੇ ਤੋਂ ਪਹਿਲਾਂ ਆਪ ਨੇ ਨਾਮਧਾਰੀ ਵਿਦਿਆਰਥੀਆਂ ਤੇ ਨੌਜਵਾਨਾਂ ਨੂੰ ਭੈਣੀ ਸਾਹਿਬ ਵਿਚ ਆਮੰਤ੍ਰਤ ਕੀਤਾ। ਇਸ ਦਾ ਪ੍ਰਯੋਜਨ ਸੀ ਇਨ੍ਹਾਂ ਨੂੰ ਸਿਖੀ, ਨਾਮਧਾਰੀ ਜੀਵਨ ਜਾਚ ਤੇ ਮਰਯਾਦਾ ਦਾ ਗਿਆਨ ਕਰਵਾ ਕੇ ਉਸ ਦੇ ਅਭਿਆਸੀ ਬਣਾਉਣਾ। ਇਸ ਨਿਮੰਤ੍ਰਣ ਦਾ ਹੁੰਗਾਰਾ ਭਰਨ ਵਾਲੇ ਪੜ੍ਹੇ ਲਿਖੇ ਜਾਂ ਪੜ੍ਹ ਰਹੇ ਨੌਜੁਆਨ ਗਿਣਾਤਮਕ ਪਖੋਂ, ਜਿਵੇਂ ਆਮ ਪਹਿਲੇ ਕਿਸੇ ਵੀ ਜਤਨ ਵਿਚ ਹੁੰਦਾ ਹੀ ਹੈ, ਘਟ ਹੀ ਸਨ ਪਰ ਇਸ ਦੇ ਸਿਟੇ ਕਾਫੀ ਉਤਸ਼ਾਹ-ਜਨਕ ਸਨ।

ਇਸ ਪੰਥ ਵਿਚ ਅਜੇ ਅਜਿਹੇ ਸਮਾਗਮਾਂ ਵਿਚ ਭਾਗ ਲੈਣ ਦੀ ਉਤਸੁਕਤਾ ਦੀ ਰੜਕਵੀਂ ਘਾਟ ਸੀ। ਇਸ ਇਕੱਠ ਨੂੰ ਇਕ ਸੰਮੇਲਨ ਦਾ ਰੂਪ ਦੇ ਦਿਤਾ ਗਿਆ ਜਿਸ ਨੂੰ ਅਜੋਕੀ ਭਾਸ਼ਾ ਵਿਚ ਅਸੀਂ ਸਿਖਲਾਈ ਕੈਂਪ ਵੀ ਕਹਿ ਸਕਦੇ ਹਾਂ। ਬਹੁਤ ਸਾਰੇ ਇਸ ਲੇਖਕ ਦੇ ਜਮਾਤੀ ਤੇ ਸਜਣ ਸਨੇ ਹੀ ਅਜਿਹੇ ਸਨ ਜਿਨ੍ਹਾਂ ਨੇ ਪੜ੍ਹੇ ਲਿਖੇ ਜਾਂ ਵਿਦਿਆਰਥੀ ਹੋਣ ਦੇ ਬਾਵਜੂਦ ਵੀ ਇਸ ਮੌਕੇ ਤਾਂ ਕੀ ਸਗੋਂ ਅਗੋਂ ਹੋਣ ਵਾਲੇ ਅਜਿਹੇ ਸਮਾਗਮਾਂ ਵਿਚ ਕਦੇ ਹਾਜ਼ਰੀ ਭਰਨ ਵਿਚ ਦਿਲਚਸਪੀ ਨਹੀਂ ਸੀ ਲਈ।

ਇਹ ਸਕੂਲ 3 ਤੋਂ 10 ਸਤੰਬਰ 1962 ਤਕ ਲਗਾ। ਸਾਡੇ ਵਿਚ ਸਭ ਤੋਂ ਉਚੀ ਪੜ੍ਹਾਈ ਵਾਲਾ ਸ਼ਾਇਦ ਅੰਮ੍ਰਿਤਸਰ ਤੋਂ ਅਵਤਾਰ ਸਿੰਘ ਸੀ ਜੋ ਉਦੋਂ ਸ਼ਾਇਦ ਐਮ ਏ ਦੀ ਪੜ੍ਹਾਈ ਕਰ ਰਿਹਾ ਸੀ, ਦਿਲੀ ਵਾਲਾ ਪ੍ਰਿਥੀਪਾਲ ਸਿੰਘ ਹੰਸਪਾਲ ਉਦੋਂ ਆਗਰੇ ਵਿਚ ਡਾਕਟਰੀ ਦਾ ਵਿਦਿਆਰਥੀ ਸੀ, ਗੁਰਦੇਵ ਸਿੰਘ ਚਗਰ, ਉਨ੍ਹਾਂ ਦੇ ਦੋ ਸਾਥੀ (ਭਾਖੜਾ) ਨੰਗਲ ਤੋਂ ਆਏ ਸਨ। ਬਰੇਲੀ ਤੋਂ ਸਰਦਾਰ ਸਿੰਘ,ਡਾਲਟਨਗੰਜ (ਬਿਹਾਰ) ਤੋਂ ਸਤਿੰਦਰ ਸਿੰਘ, ਹਰਭਜਨ ਸਿੰਘ ਗਰੋਵਰ ਜਲੰਧਰੋਂ, ਲਧਾਣਾ ਝਿਕਾ(ਨਵਾਂ ਸ਼ਹਿਰ) ਤੋਂ ਸੇਵਾ ਸਿੰਘ, ਦਰਸ਼ਨ ਸਿੰਘ ਬੰਬਈ, ਗੁਰਦਿਆਲ ਸਿੰਘ ਵਿਰਕ ਅਹਿਮਦਾਬਾਦੋਂ, ਸੁਖਰਾਜ ਸਿੰਘ ਦੇਹਰਾਦੂਨ,ਕੇਹਰ ਸਿੰਘ ਕੇਹਰ ਸੰਤ ਨਗਰ(ਸਰਸਾ)। ਦਿਲੀ ਵਾਲੇ ਇਸ ਵਿਚ ਭਾਗ ਲੈਣ ਵਾਲੇ ਵਿਅਕਤੀਆਂ ਵਿਚੋਂ ਹੁਣ ਬਹੁਤ ਥੋੜ੍ਹੇ ਸਾਡੇ ਵਿਚ ਰਹਿ ਗਏ ਹਨ ਤੇ ਉਨ੍ਹਾਂ ਵਿਚੋਂ ਵੀ ਬਹੁਤਿਆਂ ਨੂੰ ਉਨ੍ਹਾਂ ਦਿਨਾਂ ਵਿਚ ਹੋਈਆਂ ਕਾਰਵਾਈਆਂ ਸ਼ਾਇਦ ਹੀ ਯਾਦ ਹੋਣ। ਅੱਧੀ ਸਦੀ ਬੀਤ ਚੁਕੀ ਹੈ।ਯਾਦਾਂ ਦੇ ਝਰੋਖੇ ਦੁਨਿਆਵੀ ਧੂੜ ਨਾਲ ਭਰ ਗਏ ਹਨ। ਸੰਪਰਕ ਟੁਟ ਚੁਕੇ ਹਨ।

ਇਹ ਸਾਡਾ ਸਕੂਲ ਹੀ ਸੀ ਜਿਥੇ ਅਸੀਂ ਸਵੇਰੇ ਪ੍ਰਸ਼ਾਦਾ ਪਾਣੀ ਛਕਣ ਉਪਰੰਤ ਸਕੂਲ ਵਾਂਗ ਨੇਮ ਨਾਲ ਸਮੇਂ ਸਿਰ ਗਿਆਰਾਂ ਵਜੇ ਹਾਜ਼ਰ ਹੁੰਦੇ ਸਾਂ। ਸਾਡੇ ਨਾਲ ਜਥੇਦਾਰ ਤੇ ਪ੍ਰਚਾਰਕਾਂ ਨੂੰ ਵੀ ਜੋੜ ਦਿਤਾ ਗਿਆ ਸੀ। ਇਸ ਵੇਲੇ ਜਥੇਦਾਰ ਫੌਜਾ ਸਿੰਘ ਚਟਾਲਾ, ਅਮਰ ਸਿੰਘ ਭੁਇੰਵਾਲੀ, ਗਿਆਨ ਸਿੰਘ ਵੀਰੋਕੇ, ਅਮਰ ਸਿੰਘ ਤਤਲਾ (ਦਸੂਹਾ), ਦਰਸ਼ਨ ਸਿੰਘ ਦਸੂਹਾ, ਕੁਛ ਨਾਂ ਹੀ ਯਾਦ ਰਹਿ ਗਏ ਹਨ।

ਸਾਨੂੰ ਸਭ ਨੂੰ ਸੋਧ ਮਰਯਾਦਾ ਰਖਵਾਈ ਗਈ। ਪੰਜ ਬਾਣੀਆਂ ਦੇ ਪਾਠ ਸਿਖਾਏ ਤੇ ਕਰਨ ਦੀ ਆਦਤ ਪਾਈ ਗਈ। ਨਾਮਧਾਰੀ ਸਮਾਜ ਦੀਆਂ ਪੰਜ ਬਾਣੀਆਂ ਦੀ ਗਿਣਤੀ ਆਮ ਸਿਖਾਂ ਨਾਲੋਂ ਵਖਰੀ ਹੋਣ ਦਾ ਪਤਾ ਵੀ ਸਾਨੂੰ ਇਥੇ ਹੀ ਲਗਾ। ਜਿਵੇਂ ਜਪੁ ਤੇ ਜਾਪ ਆਮ ਸਿਖਾਂ ਲਈ ਦੋ ਬਾਣੀਆਂ ਹਨ ਪਰ ਨਾਮਧਾਰੀਆਂ ਵਿਚ ਇਕ। ਇਵੇਂ ਹੀ ਪੰਜਵੇ ਤੇ ਦਸਵੇਂ ਗੁਰੂ ਸਾਹਿਬਾਨ ਦੁਆਰਾ ਰਚਿਤ ਸਬਦ ਹਜ਼ਾਰੇ ਵੀ ਇਕ ਗਿਣੇ ਜਾਂਦੇ ਹਨ। ਬਜ਼ੁਰਗ ਕਿਹਾ ਕਰਦੇ ਸਨ 'ਪੈਸਾ ਗੰਠ ਬਾਣੀ ਕੰਠ।' ਅਰਥਾਤ ਪੈਸਾ ਤੁਹਾਡਾ ਉਹ ਹੈ ਜੋ ਤੁਹਾਡੀ ਜੇਬ ਵਿਚ ਹੈ ਤੇ ਬਾਣੀ ਉਹ ਜਿਹੜੀ ਜ਼ਬਾਨੀ ਯਾਦ ਹੈ।

ਸਾਡੀਆਂ ਪਹਿਲੀਆਂ ਜਮਾਤਾਂ ਰਾਮਸਰ ਸਰੋਵਰ ਦੇ ਕੰਢੇ ਵਡੇ ਬੋਹੜ ਹੇਠ ਲਗਦੀਆਂ ਰਹੀਆਂ। ਕਿਸੇ ਕਿਸੇ ਦਿਨ ਗੋਲ ਛਪਰ ਵਾਲੇ ਮੰਦਰ ਵਿਚ ਵੀ ਬਹਿੰਦੇ ਰਹੇ। ਸਾਡੇ ਅਧਿਆਪਕ ਮੁਖ ਤੌਰ ਤੇ ਪੰਡਤ ਗੋਪਾਲ ਸਿੰਘ ਜੀ ਹੁੰਦੇ ਤੇ ਵਿਚ ਵਿਚਾਲੇ ਸਤਿਗੁਰੂ ਜੀ ਵੀ ਮੌਕਾ ਸਾਂਭ ਲੈਂਦੇ। ਸਾਨੂੰ ਇਸ ਗਲ ਦਾ ਮਾਣ ਜਿਹਾ ਅਨੁਭਵ ਹੁੰਦਾ ਸੀ ਕਿ ਅਸੀਂ ਸਤਿਗੁਰੂ ਜੀ ਦੇ ਬਿਲਕੁਲ ਨਿਕਟ ਵਰਤੀ ਬਣ ਗਏ ਸਾਂ ਤੇ ਕਈ ਬਜ਼ੁਰਗਾਂ ਵਿਚ ਇਸੇ ਗਲੋਂ ਈਰਖਾਲੂ ਝੋਰਾ ਵੀ ਦ੍ਰਿਸ਼ਟੀਗੋਚਰ ਹੁੰਦਾ। ਅੰਮ੍ਰਿਤਸਰ ਵਾਲਾ ਅਵਤਾਰ ਸਿੰਘ ਮਰਯਾਦਾ ਦੀ ਗਲਤੀ ਵਾਰ ਵਾਰ ਕਰਦਾ ਜਿਸ ਕਰ ਕੇ ਉਸ ਨੂੰ ਕਈ ਵਾਰ ਅੰਮ੍ਰਿਤ ਛਕਣਾ ਪਿਆ ਜਿਸ ਤੋਂ ਉਹ ਕੁਛ ਔਖਾ ਵੀ ਹੁੰਦਾ ਸੀ।

ਇਨ੍ਹਾਂ ਸਤਰਾਂ ਦੇ ਲੇਖਕ ਨੇ ਇਸ ਸੋਧ-ਮਰਯਾਦਾ ਨੂੰ ਅਜਿਹਾ ਅਪਣਾਇਆ ਕਿ ਬਦੇਸ਼ ਭ੍ਰਮਣ ਸਮੇਂ ਵੀ ਉਕਤਾਈ ਤੋਂ ਬਚਿਆ ਰਿਹਾ। ਅਸੀਂ ਸਮਝਦੇ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਵਲੋਂ ਪੁਨਰਸਥਾਪਤ ਕੀਤੀ ਇਸ ਪੁਰਾਤਨ ਗੁਰ- ਮਰਯਾਦਾ ਤੇ ਚਲਣ ਨਾਲ ਕੋਈ ਵੀ ਵਿਅਕਤੀ ਤਿੰਨੇ ਤਰਾਂ ਦੇ-ਆਧਿ, ਬਿਆਧਿ ਤੇ ਉਪਾਧਿ-ਰੋਗਾਂ ਤੋਂ ਬਚ ਸਕਦਾ ਹੈ ਤੇ ਇਹ ਤਿੰਨੇ ਹੀ ਕਿਸੇ ਵੀ ਜੀਵ ਨੂੰ ਜੀਵਨ ਵਿਚ ਖਰਾਬ ਕਰਨ ਲਈ ਕਾਫੀ ਸਮਰਥ ਹੁੰਦੇ ਹਨ। ਸਾਡੇ ਵਿਚੋਂ ਬਹੁਤਿਆਂ ਨੂੰ ਪੰਜਾਂ ਦੀਆਂ ਪੰਜੇ ਬਾਣੀਆਂ ਜ਼ਬਾਨੀ ਯਾਦ ਹੋ ਗਈਆਂ ਜਿਨ੍ਹਾਂ ਵਿਚ ਇਹ ਲੇਖਕ ਵੀ ਸ਼ਾਮਲ ਹੈ। ਇਸ ਸਬੰਧ ਵਿਚ ਸਾਨੂੰ ਉਤਸ਼ਾਹਤ ਕਰਨ ਵਾਲੀ ਇਕ ਉਦਾਹਰਣ ਸ੍ਰੀ ਭੈਣੀ ਸਾਹਿਬ ਵਿਚ ਹੀ ਮੌਜੂਦ ਸੀ। ਉਸ ਵਿਅਕਤੀ ਦਾ ਨਾਂ ਤਾਂ ਕਿਸੇ ਨੂੰ ਹੀ ਪਤਾ ਹੋਵੇਗਾ ਪਰ ਇਹ ਗਲ ਆਮ ਪ੍ਰਸਿੱਧ ਸੀ ਕਿ ਉਹ ਬਾਈ ਬਾਣੀਆਂ ਦਾ ਪਾਠ ਕਰ ਕੇ ਪ੍ਰਸ਼ਾਦ ਪਾਣੀ ਛਕਿਆ ਕਰਦਾ ਸੀ। ਇਹ ਪੁਰਾਤਨ ਸਿਖ ਮਰਯਾਦਾ ਸੀ।[20]

ਸਾਡੇ ਇਸ ਨਿਤਕ੍ਰਮ ਵਿਚ, ਆਮ ਸਾਧ ਸੰਗਤ ਵਾਂਗ, ਸਵੇਰੇ ਆਸਾ ਦੀ ਵਾਰ ਦੇ ਕੀਰਤਨ ਵਿਚ ਹਰ ਵਿਦਿਆਰਥੀ ਦਾ ਹਾਜ਼ਰ ਹੋਣਾ ਜ਼ਰੂਰੀ ਹੁੰਦਾ ਸੀ ਜੋ ਸਵੇਰੇ ਅੰਮ੍ਰਿਤ ਵੇਲੇ ਉਠਣ ਦੀ ਆਦਤ ਲਈ ਕਾਫੀ ਲਾਭਦਾਇਕ ਸਿੱਧ ਹੋਇਆ। ਫਿਰ 11 ਵਜੇ ਸਾਡਾ ਸਿਖਲਾਈ ਕੈਂਪ ਲਗਦਾ। ਨਾਮਧਾਰੀ ਇਤਿਹਾਸ ਤੇ ਗੁਰਬਾਣੀ ਦੇ ਵਿਦਵਾਨ ਪੰਡਤ ਗੋਪਾਲ ਸਿੰਘ ਜੀ ਸਭ ਦਾ ਪਥ ਪ੍ਰਦਰਸ਼ਨ ਕਰਦੇ ਤੇ ਸਿਖ, ਨਾਮਧਾਰੀ ਇਤਿਹਾਸ ਤੇ ਮਰਯਾਦਾ ਆਦਿ ਸਬੰਧੀ ਭਰਪੂਰ ਜਾਣਕਾਰੀ ਦਿੰਦੇ ਜਿਹੜੀਆਂ ਗਲਾਂ ਸਕੂਲਾਂ ਵਿਚੋਂ ਨਿਕਲੇ ਇਨ੍ਹਾਂ ਨੌਜਵਾਨਾਂ ਲਈ ਨਵੀਆਂ ਸਨ। ਉਹ ਲੋੜ ਅਨੁਸਾਰ ਅਸਪਸ਼ਟ ਗਲਾਂ ਦੇ ਸਪਸ਼ਟੀਕਰਨ ਵੀ ਕਰਦੇ। ਜੇ ਮਹਾਰਾਜ ਬੀਰ ਸਿੰਘ ਜੀ ਭੈਣੀ ਸਾਹਿਬ ਆ ਜਾਂਦੇ ਤਦ ਉਹ ਵੀ ਇਹ ਮੌਕਾ ਆਮ ਕਰ ਕੇ ਖੁੰਝਾਉਂਦੇ ਨਹੀਂ ਸਨ ਕਿਉਂਕਿ ਆਪ ਜੀ ਦਾ ਅਧਿਐਨ ਪੰਡਤ ਜੀ ਤੋਂ ਵਖਰੀ ਕਿਸਮ ਦਾ ਸੀ।

ਪੰਡਤ ਜੀ ਆਮ ਕਰ ਕੇ ਗੁਰਬਾਣੀ ਤੇ ਸਿਖ ਇਤਿਹਾਸ ਦੇ ਗ੍ਰੰਥਾਂ ਦੇ ਗਿਆਨ ਨਾਲ ਭਰਪੂਰ ਸਨ ਪਰ ਮਹਾਰਾਜ ਜੀ ਅੰਗਰੇਜ਼ੀ ਵਿਚ ਲਿਖੀਆਂ ਗਈਆਂ ਸਿਖ ਇਤਿਹਾਸ ਸਬੰਧੀ ਪ੍ਰਸਿੱਧ ਪੁਸਤਕਾਂ ਦਾ ਵੀ ਦਿਲਚਸਪੀ ਨਾਲ ਅਧਿਐਨ ਕਰਦੇ ਰਹਿੰਦੇ ਸਨ। ਗੁਰੂ ਸਾਹਿਬਾਨ ਦੀਆਂ ਲਿਖਤਾਂ ਦੇ ਮੁਕਾਬਲੇ ਸਿਖ ਲੇਖਕਾਂ ਵਿਦਵਾਨਾਂ ਵਲੋਂ ਆਪਣੀ ਵਿਦਵਤਾ ਦੇ ਦਿਖਾਵੇ ਲਈ ਕੀਤਾ ਗਿਆ ਕੋਈ ਅਨੁਚਿਤ ਕਾਰਜ ਆਪ ਦੀ ਨਜ਼ਰੇ ਬਹੁਤ ਛੇਤੀ ਚੜ੍ਹਦਾ ਸੀ। ਮਹਾਂ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਦੀ ਇਕ ਗਲਤੀ ਵੀ ਆਪ ਨੇ ਫੜੀ ਸੀ। ਕਈ ਵਾਰ ਅਜਿਹਾ ਹੁੰਦਾ ਕਿ ਆਪ ਅਜਿਹਾ ਨੁਕਤਾ ਕਢ ਲਿਆਉਂਦੇ ਜਿਸ ਦਾ ਆਮ ਕਰ ਕੇ ਕਿਸੇ ਨੂੰ ਚਿਤ ਚੇਤਾ ਵੀ ਨਹੀਂ ਸੀ ਹੁੰਦਾ। ਉਦਾਹਰਣ ਵਜੋਂ, ਆਪਣੇ ਅੰਤ ਸਮੇਂ ਈਸਾ ਮਸੀਹ ਵਲੋਂ ਪੀਣ ਲਈ ਸ਼ਰਾਬ ਮੰਗੇ ਜਾਣ ਦੀ ਗਲ ਆਪ ਨੇ ਕਿਸੇ ਅੰਜੀਲ ਵਿਚੋਂ ਪੜ੍ਹ ਕੇ ਹੀ ਸਾਡੇ ਸਾਹਮਣੇ ਲਿਆਂਦੀ ਸੀ।

ਲੌਢੇ ਵੇਲੇ ਕਥਾ-ਦੀਵਾਨ ਹੁੰਦਾ। ਉਨ੍ਹਾਂ ਦਿਨਾਂ ਵਿਚ ਇਹ ਕਥਾ

ਲਗਪਗ ਇਕ ਮਹੀਨਾ ਭਰ ਸੰਤ ਜਗਤ ਸਿੰਘਜੀ ਖੰਡੂਵਾਲੀਏ ਕਰਦੇ ਹੁੰਦੇ ਸਨ। ਉਹ ਬਹੁਤ ਸੁਲਝੇ ਹੋਏ ਉਮਰੋਂ ਤੇ ਅਨੁਭਵ ਪਖੋਂ ਸਿਆਣੇ ਤੇ ਠਰ੍ਹੰਮੇ ਵਾਲੇ ਨਿਰਮਾਣ ਵਿਦਵਾਨ ਬਜ਼ੁਰਗ ਸਨ ਜਿਨ੍ਹਾਂ ਨੇ, ਸ੍ਰੋਤ ਅਨੁਸਾਰ, ਆਪਣੀ ਸਾਰੀ ਉਮਰ ਗਿਆਨ ਪ੍ਰਾਪਤੀ ਤੇ ਉਸ ਦੇ ਆਮ ਜਨਤਾ ਵਿਚ ਵੰਡਣ ਦੇ ਲੇਖੇ ਲਾ ਦਿਤੀ। ਮੈਂ ਉਦੋਂ ਮੁਕਾਬਲਤਨ ਬਹੁਤ ਛੋਟੀ ਉਮਰ ਦਾ ਅਲਪੱਗ ਹੋਣ ਕਾਰਨ ਸੰਤ ਜੀ ਦੇ ਥੋੜ੍ਹਾ ਜਿਹਾ ਨੇੜੇ ਤਾਂ ਹੋਇਆ ਪਰ ਉਨ੍ਹਾਂ ਦੇ ਜੀਵਨ ਬਾਰੇ ਲੋੜੀਂਦੀ ਜਾਣਕਾਰੀ ਪ੍ਰਾਪਤ ਕਰਨ ਜੋਗਾ ਨਹੀਂ ਸਾਂ। ਅਫਸੋਸ ਇਹ ਗੱਲ ਦਾ ਹੈ ਕਿ ਅਜਿਹੇ ਮਹਾਂਪੁਰਸ਼ ਬਾਰੇ ਕਿਸੇ ਨੇ ਸਾਡੇ ਪ੍ਰਥਪ੍ਰਦਰਸ਼ਨ ਵਾਸਤੇ ਕੁਛ ਲਿਖਣ ਦਾ ਜਤਨ ਵੀ ਨਹੀਂ ਕੀਤਾ ਜਾਪਦਾ ਕਿਉਂਕਿ ਹੁਣ ਤਕ ਵੀ ਉਨ੍ਹਾਂ ਬਾਰੇ ਕੋਈ ਲਿਖਤ ਮੇਰੇ ਹੱਥ ਨਹੀਂ ਲਗ ਸਕੀ।

ਹਥਲੇ ਖਰੜੇ ਦੀ ਤਿਆਰੀ ਵੇਲੇ ਕੀਤੀ ਪੁਛ ਪੜਤਾਲ ਤੇ ਖੋਜ ਦੇ ਆਧਾਰ ਤੇ ਇੰਨਾਂ ਕੁ ਕਿਹਾ ਜਾ ਸਕਦਾ ਹੈ ਕਿ ਸੰਤ ਜੀ ਦਾ ਜਨਮ ਵਰਤਮਾਨ ਪਾਕਿਸਤਾਨ ਦੇ ਜ਼ਿਲ੍ਹਾ ਸਿਆਲਕੋਟ ਦੇ ਇਕ ਪਿੰਡ ਖੰਡੂ ਵਿਚ ਹੋਇਆ ਸੀ। ਇਹ ਜ਼ਿਲ੍ਹਾ ਨਾਮਧਾਰੀਆਂ ਦੀ ਭਰਪੂਰ ਆਬਾਦੀ ਵਜੋਂ ਬਰਤਾਨਵੀ ਸਰਕਾਰੀ ਅਫਸਰਾਂ ਦੀਆਂ ਨਜ਼ਰਾਂ ਵਿਚ ਵੀ ਵਿਸ਼ੇਸ਼ ਧਿਆਨ ਦਾ ਕੇਂਦਰ ਰਿਹਾ ਸੀ ਕਿਉਂਕਿ ਸਿਆਲਕੋਟ ਦੇ ਡਿਪਟੀ ਕਮਿਸ਼ਨਰ, ਕੈਪਟਨ ਬੁਲੌਕ ਦੀ 27 ਅਕਤੂਬਰ 1866 ਦੀ ਰਿਪੋਰਟ ਅਨੁਸਾਰ, ''ਇਥੇ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਚਾਰ ਦੌਰਿਆਂ ਦੌਰਾਨ 80 ਹਜ਼ਾਰ ਮਾਲਾ ਵੰਡੀ ਸੀ। [21] ਕਿਸੇ ਨਵੇਂ ਸਜੇ ਸਿਖ ਨੂੰ ਮਾਲਾ ਦਿਤੇ ਜਾਣ ਦਾ ਭਾਵ ਹੁੰਦਾ ਸੀ ਇਕ ਵਿਅਕਤੀ ਦੇ ਨਾਮਧਾਰੀ ਪੰਥ ਵਿਚ ਸ਼ਾਮਲ ਹੋਣ ਦਾ ਪ੍ਰਮਾਣ। ਬਜ਼ੁਰਗ ਤਾਂ ਗੱਲਾਂ ਕਰਿਆ ਕਰਦੇ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਜਿਵੇਂ ਸਿਆਲਕੋਟ ਵਿਚ ਸਿਖੀ ਦੀ ਪੰਡ ਹੀ ਖੋਲ੍ਹ ਦਿਤੀ ਹੋਵੇ! ''ਸਤਿਗੁਰੂ ਰਾਮ ਸਿੰਘ ਦੜਪ ਦੇ ਦੌਰੇ ਤੇ ਗਿਆਂ ਸੰਘਣੀ ਵਸੋਂ ਵੇਖ ਤੇ ਸਿਖਾਂ ਦੇ ਪ੍ਰੇਮ ਨੂੰ ਪਛਾਣ ਬਚਨ ਕੀਤਾ ਸੀ 'ਸਿਆਲਕੋਟ ਦੇ ਜ਼ਿਲ੍ਹੇ ਵਿਚ ਤਾਂ ਸਿਖੀ ਦੀ ਪੰਡ ਈ ਖੁਲ੍ਹ ਗਈ ਏ। ਸਤਿਗੁਰੂ ਰਾਮ ਸਿੰਘ ਜੀ ਆਮ ਸ਼ਰਧਾਲੂ ਭਜਨ ਪੁਛਣ ਆਏ ਜਾਣ, ਇਸ ਜ਼ਿਲ੍ਹੇ ਦੇ ਦੌਰੇ ਸਮੇਂ ਬਿਰਧ ਦਸਦੇ ਹਨ, ਗਿੱਲਾਂ, ਗੁਜਰਾਂਵਾਲੀ ਤੇ ਕਿਲਾ ਸੋਭਾ ਸਿੰਘ ਦੀ ਸੰਗਤ ਵਿਚੋਂ ਕਤਾਰਾਂ ਵਿਚ ਅਨੇਕ ਸ਼ਰਧਾਲੂ ਤੇ ਨਾਮ ਦੇ ਜਾਚਕਾਂ ਨੂੰ ਖਲ੍ਹਾਰ, ਆਪ ਨੇ ਮੋਹਣੀ ਮੂਰਤ ਦੇ ਸਾਖਿਆਤ ਦਰਸ਼ਨ ਦੇ ਇਕੋ ਵਾਰੀ ਹੀ ਉਚੀ ਚਾਰ ਅਖਰੇ ਸ਼ਬਦ 'ਵਾਹਿਗੁਰੂ' ਦਾ ਉਚਾਰ ਕਰ ਹੁਕਮ ਕੀਤਾ ਸੀ: ਇਸ ਹੁਕਮ ਦੀ ਸਤ ਰੱਖ ਕਮਾਈ ਕਰੋ।''[22]

ਲੇਖਕ ਦੇ ਹੁਣ ਤਕ ਦੇ ਗਿਆਨ ਅਨੁਸਾਰ, ਅਜਿਹੇ ਦੋ ਹੀ ਮੌਕੇ ਮਿਲਦੇ ਹਨ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਤਰ੍ਹਾਂ ਸਮੂਹਿਕ ਤੌਰ ਤੇ ਨਾਮ ਦਾਨ ਦਿਤਾ ਹੋਵੇ। ਇਕ ਸਿਆਲਕੋਟ ਤੇ ਦੂਜਾ ਦੁਆਬੇ ਵਿਚ, ਸਤਿਗੁਰੂ ਰਾਮ ਸਿੰਘ ਜੀ ਦੀ ਡਿਉੜ੍ਹੀ ਵਜੋਂ ਜਾਣੇ ਜਾਂਦੇ ਪਿੰਡ ਮੁਠੱਡਾ ਕਲਾਂ, ਤਹਿਸੀਲ ਫਿਲੌਰ ਜ਼ਿਲ੍ਹਾ ਜਲੰਧਰ ਵਿਚ।[23]

ਪਿੰਡ ਖੰਡੂ ਵਾਲੀ ਵਿਚ ਸੰਧੂ ਗੋਤ ਦੇ ਜਟਾਂ ਦੀ ਆਬਾਦੀ ਸੀ। ਇਥੇ ਇਕ ਪੀਰ ਹੋਇਆ ਹੈ ਜਿਸ ਦਾ ਨਾਂ ਖੰਡੂ ਸੀ। ਉਸ ਦੇ ਨਾਂ ਤੇ ਹੀ ਪਿੰਡ ਦਾ ਨਾਂ ਪੈ ਗਿਆ। ਇਸ ਪਿੰਡ ਵਿਚ ਇਕ ਘਰ ਸਨਾਤਨੀ ਬ੍ਰਾਹਮਣਾਂ ਦਾ ਵੀ ਸੀ ਤੇ ਜਿਸ ਦੇ ਮੁਖੀ ਦਾ ਨਾਂ ਪੰਡਤ ਰੁਲਦੂ ਰਾਮ ਸੀ।

ਪੰਡਤ ਰੁਲਦੂ ਰਾਮ ਜਿਹੜਾ ਬਹੁਤ ਥੋੜ੍ਹੀ ਜਾਇਦਾਦ ਦਾ ਮਾਲਕ ਸੀ ਪਰ ਸਾਰੇ ਜਟ ਸਿਖ ਪਰਿਵਾਰ ਉਸ ਦੇ ਜਜਮਾਨ ਸਨ। ਉਹੀ ਪਿੰਡ ਦਾ ਪ੍ਰੋਹਤ ਸੀ ਜਿਹੜਾ ਬ੍ਰਾਹਮਣੀ ਕੁਲ-ਰੀਤ ਅਨੁਸਾਰ ਸਿਰ ਤੇ ਬੋਦੀ ਰਖਿਆ ਕਰਦਾ ਸੀ। ਕਾਫੀ ਸਮਾਂ ਤਰਸੇਵੇਂ ਦਾ ਬੀਤ ਜਾਣ ਪਿਛੋਂ ਉਸ ਦੇ ਘਰ ਇਕ ਬਹੁਤ ਸੋਹਣੇ ਬਾਲਕ ਨੇ ਜਨਮ ਲਿਆ ਜਿਸ ਦਾ ਨਾਂ ਜਗਤਾ ਰਖਿਆ ਗਿਆ। ਕਿਸੇ ਬ੍ਰਾਹਮਣ ਜਾਂ ਜੋਤਸ਼ੀ ਤੋਂ ਨਵ-ਜਨਮੇ ਬਾਲਕ ਜਾਂ ਬਾਲੜੀ ਦਾ ਟੇਵਾ ਜਾਂ ਜਨਮ ਪਤਰੀ ਬਣਵਾਉਣ ਦਾ ਉਨ੍ਹਾਂ ਸਮਿਆਂ ਵਿਚ ਆਮ ਰਿਵਾਜ ਸੀ। ਫਿਰ ਰੁਲਦਾ ਤਾਂ ਆਪ ਬ੍ਰਾਹਮਣ ਸੀ। ਗਿਆਸ ਕੀਤਾ ਜਾ ਸਕਦਾ ਹੈ ਕਿ ਜਗਤੇ ਦਾ ਵੀ ਟੇਵਾ ਬਣਾਇਆ ਜਾਂ ਬਣਵਾਇਆ ਗਿਆ ਹੋਵੇਗਾ ਜਿਹੜਾ ਸ਼ਾਇਦ ਦੇਸ ਬਟਵਾਰੇ ਸਮੇਂ ਗੁੰਮ ਹੋ ਗਿਆ। ਟੇਵੇ ਤੋਂ ਬਾਲਕ ਦਾ ਜਨਮ ਸਮਾਂ, ਦਿਨ, ਵਾਰ, ਮਹੀਨਾ, ਸਾਲ ਆਦਿ ਦੇ ਨਾਲ ਨਾਲ ਉਸ ਦਾ ਭਵਿਖ ਵੀ ਜਾਣਿਆ ਜਾ ਸਕਦਾ ਹੁੰਦਾ ਹੈ। ਜਨਮ ਪਤਰੀ ਦੀ ਅਣਹੋਂਦ ਕਾਰਨ ਸੰਤ ਜੀ ਦੇ ਜਨਮ ਵਰ੍ਹੇ ਬਾਰੇ ਕੁਛ ਨਿਸਚੇ ਨਾਲ ਕਹਿ ਸਕਣਾ ਔਖਾ ਹੈ। ਉਨ੍ਹਾਂ ਦੇ ਸਵਰਗਵਾਸ ਕਰ ਜਾਣ ਮੌਕੇ ਸਾਰੀ ਉਮਰ ਲਗਪਗ 90-95 ਵਰ੍ਹੇ ਕਿਆਸੀ ਗਈ ਸੀ।[24] ਇਸ ਹਿਸਾਬ ਆਪ ਦਾ ਜਨਮ ਲਗਪਗ 1940-45 ਬਿਕ੍ਰਮੀ ਹੀ ਨਿਰਧਾਰਤ ਕੀਤਾ ਜਾ ਸਕਦਾ ਹੈ।

ਬਚਪਨ ਵਿਚ ਬਾਲਕ ਦੀਆਂ ਆਦਤਾਂ ਅਨੋਖੀਆਂ ਸਨ। ਉਹ ਹਾਣੀਆਂ ਵਾਂਗ ਖੇਲ੍ਹਣ ਮੱਲ੍ਹਣ ਦੀ ਥਾਂ ਚੌਂਕੜੀ ਮਾਰ ਕੇ ਪ੍ਰਭੂ ਦਾ ਸਿਮਰਨ ਕਰਦਾ। ਲੋਕਾਂ ਨੇ ਉਸ ਨੂੰ ਰੋਗੀ ਸਮਝ ਕੇ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਜਿਨ੍ਹਾਂ ਕਾਰਨ ਪਰਿਵਾਰ ਵਿਚ ਨਮੋਸ਼ੀ ਪੈਦਾ ਹੋਣੀ ਸੁਭਾਵਕ ਸੀ। ਮਾਪਿਆਂ ਨੇ ਉਪਚਾਰ ਵਜੋਂ ਜਗਤੇ ਦੇ ਗਲ ਤਵੀਤ ਆਦਿ ਪਵਾ ਦਿਤੇ।

'ਪੂਰਬ ਕਰਮ ਅੰਕੁਰ ਜਬ ਪ੍ਰਗਟਿਓ, ਭੇਟਿਓ ਪੁਰਖੁ ਰਸਕ ਬੈਰਾਗੀ।' [25] ਦੇ ਮਹਾਂਵਾਕ ਅਨੁਸਾਰ ਸਮਾਂ ਬਣਿਆ ਤਾਂ ਗੁਰੂ ਹਰੀ ਸਿੰਘ ਜੀ ਨੇ ਪ੍ਰਚਾਰ ਦੌਰੇ ਤੇ ਸਿਆਲਕੋਟ ਦੇ ਪਿੰਡ ਗੁਰੂ ਚੱਕ ਦਰਸ਼ਨ ਦਿਤੇ। ਇਹ ਪਿੰਡ ਖੰਡੂਵਾਲੀ ਦੇ ਨੇੜੇ ਹੀ ਪੈਂਦਾ ਸੀ। ਪਿੰਡ ਖੰਡੂਵਾਲ ਦੀ ਦਰਸ਼ਨਾਰਥ ਜਾਣ ਵਾਲੀ ਸੰਗਤ ਦੀ ਪ੍ਰੇਰਨਾ ਨਾਲ, ਮਾਪਿਆਂ ਨੂੰ ਦਸੇ ਬਗੈਰ ਜਗਤਾ ਵੀ ਨਾਲ ਤੁਰ ਗਿਆ। ਜਾ ਕੇ ਜਦੋਂ ਗੁਰੂ ਚਰਨਾਂ ਤੇ ਮੱਥਾ ਟੇਕਿਆ ਤਾਂ ਗੁਰੂ ਜੀ ਨੇ ਬਾਲਕ ਦੇ ਨਾਂ, ਥਾਂ ਆਦਿ ਬਾਰੇ ਪੁਛਿਆ ਤਾਂ ਬਾਲਕ ਨੇ ਅਰਜ਼ ਕੀਤੀ ਕਿ ਉਹ ਖੰਡੂਵਾਲੀ ਦੇ ਬ੍ਰਾਹਮਣ ਰੁਲਦੂ ਰਾਮ ਦਾ ਲੜਕਾ ਜਗਤਾ ਹੈ। ਗੁਰੂ ਜੀ ਨੇ ਬਚਨ ਕੀਤਾ ਕਿ ਸਿਰ ਮੁਨਾ ਕੇ ਗਲ ਵਿਚ ਤਵੀਤ ਆਦਿ ਪਾ ਕੇ ਆਪਣੀ ਸ਼ਕਲ ਕਿਉਂ ਵਿਗਾੜ ਰਖੀ ਹੈ? ਗੁਰੂ ਜੀ ਨੇ ਬੱਚੇ ਦਾ ਨਾਂ ਜਗਤ ਸਿੰਘ ਰਖ ਕੇ ਬਚਨ ਕੀਤਾ ਕਿ ਉਹ ਬਹੁਤ ਵਿਦਵਾਨ ਹੋਵੇਗਾ ਤੇ ਉਸ ਦੇ ਗਲੋਂ ਧਾਗੇ-ਤਵੀਤ ਉਤਰਵਾ ਕੇ ਅਠੋਤਰੀ ਮਾਲਾ ਪਾ ਦਿਤੀ।

ਪ੍ਰਿੰਡ ਵਾਪਸ ਆ ਕੇ ਜਗਤ ਸਿੰਘ ਭਜਨ ਕਰਨ ਤੇ ਤਮਾਕੂ ਨੂੰ ਘਿਰਣਾ ਕਰਨ ਲਗ ਪਿਆ। ਇਥੋਂ ਤਕ ਕਿ ਕਈ ਵਾਰ ਆਪਣਾ ਪ੍ਰਸ਼ਾਦਾ ਵੀ ਆਪ ਹੀ ਤਿਆਰ ਕਰ ਲੈਂਦਾ। ਕੁਲ ਰੀਤ ਤਿਆਗਣ ਕਰ ਕੇ ਪਿਤਾ ਰੁਲਦੂ ਰਾਮ ਬੜਾ ਗੁਸੇ ਹੁੰਦਾ। ਕਈ ਵਾਰ ਉਹਨੇ ਮਾਲਾ ਫੜ ਕੇ ਸੁਟ ਦੇਣੀ ਤੇ ਜ਼ਬਰਦਸਤੀ ਕੇਸ ਵੀ ਕਟਵਾ ਦਿਤੇ ਪਰ ਜਗਤ ਸਿੰਘ ਨਾ ਥਿੜਕਿਆ। ਇਕ ਦਿਨ ਅੱਕ ਕੇ ਪਿਤਾ ਨੇ ਸਾਰਾ ਭਾਈਚਾਰਾ ਇਕਠਾ ਕੀਤਾ ਜਿਸ ਵਿਚ ਪਿੰਡ ਦੇ ਜ਼ੈਲਦਾਰ ਗੁਲਾਮ ਮੁਹੰਮਦ ਨੂੰ ਵੀ ਬੁਲਾਇਆ ਤੇ ਜਗਤ ਸਿੰਘ ਨੂੰ ਵੀ। ਪੰਚਾਇਤੀ ਇਕਠ ਬੁਲਾਏ ਜਾਣ ਦੇ ਮੰਤਵ ਦੀ ਭਿਣਕ ਪੈਣ ਤੇ ਪਹਿਲਾਂ ਤਾਂ ਜਗਤ ਸਿੰਘ ਬਾਹਰ ਨਸ ਗਿਆ ਪਰ ਫਿਰ ਕੁਛ ਲੋਕੀ ਉਸ ਨੂੰ ਫੜ ਕੇ ਲੈ ਆਏ। ਉਸ ਦੇ ਕੇਸ ਜ਼ਬਰਦਸਤੀ ਕਟ ਦਿਤੇ ਗਏ ਤੇ ਸਰਬਸੰਮਤ ਫੈਸਲੇ ਅਨੁਸਾਰ ਉਸ ਦੇ ਹੱਥ ਵਿਚ ਹੁਕੇ ਦੀ ਚਿਲਮ ਫੜਾ ਕੇ ਪਿੰਡ ਵਿਚ ਜਲੂਸ ਕਢਿਆ ਗਿਆ। ਨਾਲੇ ਉਸ ਨੂੰ ਚੇਤਾਵਨੀ ਦਿਤੀ ਗਈ ਕਿ ਜੇ ਉਸ ਨੇ ਮੁੜ ਕੇ ਕੇਸ ਰਖੇ ਜਾਂ ਮਾਲਾ ਫੜੀ ਤਾਂ ਉਸ ਨਾਲ ਇਸ ਤੋਂ ਵੀ ਬੁਰਾ ਸਲੂਕ ਕੀਤਾ ਜਾਵੇਗਾ। ਅਜਿਹੇ ਵਿਵਹਾਰ ਨਾਲ ਜਗਤ ਸਿੰਘ ਤੇ ਮਨ ਨੂੰ ਬਹੁਤ ਠੇਸ ਵਜੀ। ਉਹ ਘਰੋਂ ਨਿਕਲ ਗਿਆ ਤੇ ਸਿਆਲਕੋਟ ਵਿਚ ਗੁਰਦੁਆਰਾ ਬਾਬੇ ਦੀ ਬੇਰ ਜਾ ਪਹੁੰਚਾ। ਉਥੇ ਉਸ ਦਾ ਦੇਵ ਨੇਤ ਇਕ ਸੁਰਮਾ ਸਿੰਘ ਨਾਲ ਮੇਲ ਹੋ ਗਿਆ। ਇਹ ਸੁਰਮਾ ਸਿੰਘ ਕੌਣ ਸੀ?

ਇਕ ਮਾਤਾ ਦੇ ਦੋ ਪੁਤਰ ਸਨ ਇਕ ਸੁਜਾਖਾ ਤੇ ਦੂਜਾ ਮੁਨਾਖਾ ਭਾਵ ਨੈਣ ਜੋਤ ਤੋਂ ਹੀਣ। ਅੰਮ੍ਰਿਤਸਰ ਵਿਚ ਸੱਤੋ ਦੀ ਗਲੀ ਵਿਦਵਾਨਾ ਤੇ

ਖੋਜੀਆਂ ਦੀ ਰਹਾਇਸ਼ ਵਾਸਤੇ ਪ੍ਰਸਿੱਧ ਹੁੰਦੀ ਸੀ। ਉਥੋਂ ਦੇ ਇਕ ਸੰਤ ਜੀ, ਪਿੰਡ ਅਬਦਾਲੀ ਦੀ ਸੰਗਤ ਦੀ ਬੇਨਤੀ ਮੰਨ ਕੇ ਕੁਛ ਦਿਨਾਂ ਲਈ ਉਥੇ ਠਹਿਰੇ ਤੇ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ। ਦੋ ਬਚਿਆਂ ਦੀ ਉਕਤ ਮਾਂ ਸੰਤ ਜੀ ਕੋਲ ਆ ਫਰਿਆਦੀ ਹੋਈ ਕਿ ਉਸ ਤੋਂ ਪਿਛੋਂ ਉਸ ਦੇ ਮੁਨਾਖੇ ਪੁਤਰ ਦੀ ਸੰਭਾਲ ਕਰਨ ਵਾਲਾ ਕੋਈ ਨਹੀਂ। ਸੰਤ ਜੀ ਨੇ ਮਾਈ ਤੋਂ ਉਹ ਲੜਕਾ ਲੈ ਲਿਆ ਤੇ ਉਸ ਨੂੰ ਆਪਣੇ ਡੇਰੇ, ਸੱਤੋ ਦੀ ਗਲੀ, ਅੰਮ੍ਰਿਤਸਰ ਲੈ ਆਏ। ਉਸ ਨੂੰ ਗੁਰਬਾਣੀ ਦੀ ਇਕ ਪੰਕਤੀ ਦੀ ਸੰਥਿਆ ਦੇ ਕੇ, ਪਾਣੀ ਦਾ ਇਕ ਬਰਤਨ ਭਰ ਕੇ ਦਿੰਦਿਆਂ ਆਦੇਸ਼ ਦਿੰਦੇ ਕਿ ਨਾਲੇ ਉਹ ਸੰਥਿਆ ਪੱਕੀ ਕਰੀ ਜਾਵੇ ਨਲੇ ਮੁਸਾਫਰਾ ਨੂੰ ਪਾਣੀ ਪਿਲਾਈ ਜਾਵੇ। ਇਸੇ ਰੀਤੀ ਨਾਲ ਉਸ ਲੜਕੇ ਨੇ ਦੋ ਸਾਲ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਜ਼ਬਾਨੀ ਯਾਦ ਕਰਨ ਦੇ ਨਾਲ ਨਾਲ ਅਰਥ ਬੋਧ ਵੀ ਪ੍ਰਾਪਤ ਕਰ ਲਿਆ। ਦੋ ਸਾਲ ਪਿਛੋਂ ਉਹ ਮਨਾਖਾ ਵਿਅਕਤੀ ਸੰਤ ਜੀ ਤੋਂ ਛੁਟੀ ਲੈ ਕੇ ਵਾਪਸ, ਬਾਬੇ ਦੀ ਬੇਰ, ਸਿਆਲਕੋਟ ਆ ਗਿਆ ਜਿਥੇ ਉਹਨੇ ਆਪਣਾ ਡੇਰਾ ਸਥਾਪਤ ਕਰ ਲਿਆ। ਇਹ ਸੂਰਮਾ ਸਿੰਘ ਬਾਗਾ ਸਿੰਘ ਸੀ। ਜਗਤ ਸਿੰਘ ਜੀ ਇਸ ਡੇਰੇ ਵਿਚ ਰਹਿ ਕੇ ਹਰ ਪ੍ਰਕਾਰ ਦੀ ਸੇਵਾ ਕਰਦੇ ਰਹੇ ਤੇ ਵਿਦਿਆ ਪ੍ਰਾਪਤੀ ਸੰਤ ਬਾਗਾ ਸਿੰਘ ਜੀ ਤੋਂ ਹੀ ਕੀਤੀ।

ਜਗਤ ਸਿੰਘ ਜੀ ਨੂੰ ਘਰ ਦੀ ਯਾਦ ਆਈ। ਉਧਰ ਮਾਪੇ ਤੇ ਪਿੰਡ ਵਾਸੀ ਵੀ ਜਗਤ ਸਿੰਘ ਦੇ ਲਾਪਤਾ ਹੋਣ ਕਾਰਨ ਪ੍ਰੇਸ਼ਾਨ ਸਨ। ਅੰਤ, ਇਕ ਦਿਨ ਜਗਤ ਸਿੰਘ ਹੋਰੀਂ ਛੁਟੀ ਲੈ ਕੇ ਪਿੰਡ ਆ ਗਏ ਜਿਸ ਤੇ ਪਿੰਡ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ਜਗਤ ਸਿੰਘ ਹੋਰਾਂ ਤੋਂ ਕਥਾ ਆਦਿ ਸੁਣ ਕੇ ਪਿੰਡ ਵਾਸੀਆਂ ਆਖਿਆ ਕਿ ਉਹ ਹੁਣ ਪਿੰਡ ਵਿਚ ਹੀ ਡੇਰਾ ਸਥਾਪਤ ਕਰ ਕੇ ਕਥਾ ਕੀਰਤਨ ਕਰਦੇ ਰਹਿਣ। ਜਗਤ ਸਿੰਘ ਹੋਰਾਂ ਇਹ ਹੁਕਮ ਮੰਨ ਲਿਆ। ਹੁਣ ਉਹ ਸਤ ਜਗਤ ਸਿੰਘ ਜੀ ਬਣ ਗਏ ਜਿਨ੍ਹਾਂ ਦੀ ਮਹਿਮਾ ਦੂਰ ਦੂਰ ਤਕ ਫੈਲ ਗਈ। ਸੰਤ ਜੀ ਦੇ ਇਕ ਛੋਟੇ ਭਰਾ ਭਗਤ ਸਿੰਘ ਜੀ ਵੀ ਸਨ ਜਿਨ੍ਹਾਂ ਦੀ ਪੀੜ੍ਹੀ ਅਗੋਂ ਸੰਤ ਹਰਭਜਨ ਸਿੰਘ ਭਰਾਵਾਂ-ਇਕਬਾਲ ਸਿੰਘ, ਸਤਪਾਲ ਸਿੰਘ- ਦੇ ਰੂਪ ਵਿਚ ਚਲਦੀ ਹੈ। ਕਥਾ ਕੀਰਤਨ ਦੀ ਸੇਵਾ ਹਰਭਜਨ ਸਿੰਘ ਹੋਰੀਂ ਹੀ ਨਿਭਾਉਂਦੇ ਹਨ।

ਸੰਤ ਜਗਤ ਸਿਘ ਜੀ ਦਾ ਪ੍ਰਤਾਪ ਇੰਨਾਂ ਵਧ ਗਿਆ ਸੀ ਕਿ ਸ੍ਰੋਤ ਹੈ ਕਿ ਇਕ ਵਾਰ ਖੰਡੂਵਾਲੀ ਦੀ ਸੰਗਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਭੈਣੀ ਸਾਹਿਬ ਆਈ ਤਾਂ ਸਤਿਗੁਰੂ ਜੀ ਨੇ ਸੰਤਾਂ ਦਾ ਮਾਣ ਕਰਦਿਆਂ ਫਰਮਾਇਆ ਸੀ ਕਿ ਇੰਨੀ ਦੂਰ ਆਉਣ ਦੀ ਕੀ ਲੋੜ ਸੀ। ਖੰਡੂਵਾਲੀ ਸੰਤ ਜਗਤ ਸਿੰਘ ਹੋਰਾਂ ਦੇ ਦਰਸ਼ਨ ਹੀ ਕਰ ਲੈਣੇ ਸਨ!

ਦੇਸ ਦੇ ਬਟਵਾਰੇ ਸਮੇਂ, ਸੰਤ ਜੀ ਵੀ ਪਾਕਿਸਤਾਨ ਤੋਂ ਭਾਰਤ ਆ ਗਏ। ਪਹਿਲ ਪ੍ਰਥਮੇ ਉਨ੍ਹਾਂ ਗੁਰਦਾਸਪੁਰ ਜ਼ਿਲ੍ਹੇ ਦੇ ਡੇਰਾ ਬਾਬਾ ਨਾਨਕ ਦੇ ਨੇੜੇ ਪਿੰਡ ਰਵਾਲਾਂ ਵਿਚ ਨਿਵਾਸ ਕੀਤਾ। ਖੰਡੂਵਾਲੀ ਤੋਂ ਉਜੜ ਕੇ ਆਉਣ ਵਾਲੇ ਸ਼ਰਨਾਰਥੀਆਂ ਨੂੰ ਪੰਜਾਬ ਸਰਕਾਰ ਦੇ ਮੁੜ ਵਸੇਬਾ ਵਿਭਾਗ ਵਲੋਂ, ਜ਼ਿਲ੍ਹਾ ਸੰਗਰੂਰ ਦੇ ਦੋ ਪਿੰਡਾਂ-ਭਟੀਆਂ ਤੇ ਝੱਲ- ਵਿਚ ਵਸੇਵਾ ਦਿਤਾ। ਉਨ੍ਹਾਂ ਸ਼ਰਨਾਰਥੀਆਂ ਨੇ ਭਾਲ ਕਰ ਕੇ ਸੰਤ ਜਗਤ ਸਿੰਘ ਜੀ ਨੂੰ ਵੀ ਆਪਣੇ ਕੋਲ ਪਿੰਡ ਝੱਲ ਲੈ ਆਂਦਾ। ਮੁਸਲਮਾਨਾਂ ਦੇ ਇਧਰੋਂ ਚਲੇ ਜਾਣ ਕਾਰਨ ਮਸੀਤਾਂ ਵਿਹਲੀਆਂ ਹੋ ਗਈਆਂ ਸਨ। ਕਈ ਪਿੰਡਾਂ ਵਿਚ ਕਈ ਸ਼ਰਨਾਰਥੀ ਪਰਿਵਾਰਾਂ ਦਾ ਪਹਿਲਾ ਵਸੇਬਾ ਇਨ੍ਹਾਂ ਮਸੀਤਾਂ ਵਿਚ ਹੀ ਹੋਇਆ। ਸੰਤ ਜੀ ਵੀ ਪਹਿਲਾਂ ਕੁਛ ਚਿਰ ਝੱਲ ਪਿੰਡ ਵਿਚਲੀ ਮਸੀਤ ਵਿਚ ਹੀ ਨਿਵਾਸ ਕੀਤਾ। ਫਿਰ ਹੌਲੀ ਹੌਲੀ ਉਨ੍ਹਾਂ ਆਪਣਾ ਡੇਰਾ ਸਥਾਪਤ ਕਰ ਲਿਆ। ਸੰਤ ਜਗਤ ਸਿੰਘ ਜੀ ਨੇ ਕਥਾ ਵਾਰਤਾ ਦੁਆਰਾ ਪ੍ਰਚਾਰ ਨਾਲ ਨਾਮਧਾਰੀ ਪੰਥ ਦੀ ਬੜੀ ਸੇਵਾ ਕੀਤੀ। "ਇਨ੍ਹਾਂ ਨੇ ਅਨੇਕ ਸਿਖਾਂ ਨੂੰ ਮੁਫਤ ਬਸਤ੍ਰ ਪ੍ਰਸ਼ਾਦ ਪਲਿਉਂ ਦੇ ਪੜ੍ਹਾਇਆ ਤੇ ਲੰਗਰ ਡੇਰਾ ਚਲਾਇਆ।"[26]

ਉਨ੍ਹਾਂ ਸਮਿਆਂ ਵਿਚ ਲੋਕਾਂ ਵਿਚ ਧਾਰਮਕ ਸੰਕੀਰਨਤਾ ਨਹੀਂ ਸੀ ਹੁੰਦੀ। ਗੈਰ ਨਾਮਧਾਰੀ ਲੋਕ ਵੀ ਸੰਤ ਜੀ ਨੂੰ ਸ਼ੁਭ ਅਵਸਰਾਂ ਤੇ ਕਥਾ ਕਰਨ ਲਈ ਨਿਮੰਤ੍ਰਣ ਦਿੰਦੇ ਤੇ ਸੰਤ ਜੀ ਉਨ੍ਹਾਂ ਦੇ ਨਿਮੰਤ੍ਰਣਾਂ ਤੇ ਫੁਲ ਚੜ੍ਹਾਉਂਦੇ। ਨਾਮਧਾਰੀ ਪੰਥਕ ਮੇਲਿਆਂ ਉਪਰ ਸੰਤ ਜੀ ਨੇ ਦਸ ਸਾਲ ਦੀ ਉਮਰ ਵਿਚ ਹੀ ਕਥਾ ਕਰਨੀ ਆਰੰਭ ਦਿਤੀ ਸੀ ਕਿਉਂਕਿ ਉਨ੍ਹਾਂ ਨੂੰ ਗੁਰੂ ਹਰੀ ਸਿੰਘ ਜੀ ਦਾ ਵਿਦਵਾਨ ਹੋਣ ਦਾ ਵਰ ਪ੍ਰਾਪਤ ਸੀ। ਇਸ ਲੇਖਕ ਦੀ ਜਾਚੇ, ਨਾਮਧਾਰੀ ਪੰਥ ਨੂੰ ਉਨ੍ਹਾਂ ਦੀ ਸਭ ਤੋਂ ਵਡੀ ਦੇਣ ਸੀ, ਤਹਿਸੀਲ ਬਰਨਾਲਾ ਦੇ ਪਿੰਡ ਤਪਾ ਦੇ ਪੰਡਤ ਗੋਪਾਲ ਸਿੰਘ ਜੀ ਨੂੰ ਪੰਥਕ ਪ੍ਰਚਾਰਕ ਤੇ ਵਿਦਵਾਨ ਦੇ ਰੂਪ ਵਿਚ ਤਿਆਰ ਕਰਨਾ। "ਆਪ ਨੇ ਪੰਡਤ ਗੋਪਾਲ ਸਿੰਘ ਜੀ ਸਰਾਵਾਂ ਵਾਲੇ ਜਿਹੇ ਕਈ ਰੁਲਦੇ ਮੋਨਿਆਂ ਤੋਂ ਸਿਖ ਸਜਾ ਉਚ ਪਦਵੀਆਂ ਤੇ ਪੁਚਾਏ ਹਨ।"[27] ਕਾਫੀ ਚਿਰ ਪਹਿਲਾਂ ਆਪ ਨੇ, ਨਾਮਧਾਰੀ ਮਰਯਾਦਾ ਬਾਰੇ ਇਕ ਪੁਸਤਕ ਦੀ ਰਚਨਾ ਵੀ ਕੀਤੀ ਸੀ।[28]

ਪੰਡਤ ਗੋਪਾਲ ਸਿੰਘ ਜੀ ਨਾਲ ਵੀ ਇਸ ਲੇਖਕ ਦਾ ਕਾਫੀ ਨੇੜ ਰਿਹਾ। ਦੇਸ ਬਦੇਸ ਵਿਚ ਕਈ ਸਫਰ ਇਕਠਿਆਂ ਕਰਨ ਦਾ ਅਵਸਰ ਵੀ ਪ੍ਰਾਪਤ ਹੁੰਦਾ ਰਿਹਾ। ਆਮ ਜਨਤਾ ਦੀਆਂ ਨਜ਼ਰਾਂ ਵਿਚ ਪੰਡਤ ਜੀ। ਸ਼ਾਇਦ ਇਕਲੇ ਉਹ ਹੀ ਅਜਿਹੇ ਸਨ ਜਿਨ੍ਹਾਂ ਨੂੰ ਦੋ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਸਮਿਆਂ ਦੌਰਾਨ ਸਰਵੁਚ ਨਾਮਧਾਰੀ ਵਿਦਵਾਨ ਤੇ ਪ੍ਰਚਾਰਕ ਹੋਣ ਦਾ ਮਾਣ ਪ੍ਰਾਪਤ ਰਿਹਾ। ਉਹ ਆਪਣੇ ਵਖਿਆਨਾਂ ਦੌਰਾਨ ਆਪਣੇ ਵਿਦਿਆ ਗੁਰੂ, ਸੰਤ ਜਗਤ ਸਿੰਘ ਜੀ, ਦੇ ਮਾਣ ਸਤਿਕਾਰ ਵਜੋਂ ਉਨ੍ਹਾਂ ਦੇ ਨਾਂ ਨਾਲ 'ਬ੍ਰਹਮਸ਼੍ਰੋਤਰੀ' ਤੇ 'ਬ੍ਰਹਮਨੇਸ਼ਟੀ' ਆਦਿ ਕਈ ਵਿਸ਼ੇਸ਼ਣ ਲਾਇਆ ਕਰਦੇ ਸਨ। ਲੇਖਕ ਦੇ ਗਿਆਨ ਅਨੁਸਾਰ ਪਹਿਲੇ ਵਿਸ਼ੇਸ਼ਣ ਦਾ ਅਰਥ ਹੈ 'ਕਹਿਣੀ ਤੇ ਕਰਨੀ ਵਿਚ ਫਰਕ ਨਾ ਰਹਿਣ ਦੇਣ ਵਾਲਾ' ਤੇ ਦੂਸਰੇ ਦਾ 'ਗੁਰਬਾਣੀ ਵਿਚਲੇ ਨਿਰਦੇਸ਼ਾਂ ਅਨੁਸਾਰ ਜੀਵਨ ਜਿਉਣ ਵਾਲਾ।' ਸੰਤ ਜਗਤ ਸਿੰਘ ਜੀ ਨੇ ਆਪਣੀ ਜੀਵਨ ਯਾਤਰਾ ਇਸੇ ਤਰ੍ਹਾਂ ਪੂਰੀ ਕੀਤੀ। ਉਹ ਸਾਰੀ ਉਮਰ ਬ੍ਰਹਮਚਾਰੀ ਹੀ ਰਹੇ।

ਸੰਤ ਜੀ ਆਪਣੇ ਧਰਮ ਕਰਮ ਦੇ ਫਲਸਰੂਪ ਅਲੌਕਿਕ ਅਧਿਆਤਮਕ ਸ਼ਕਤੀ ਦੇ ਮਾਲਕ ਸਨ। ਇਸ ਸਬੰਧ ਵਿਚ ਆਪ ਦੇ ਜੀਵਨ ਦੀ ਇਕ ਘਟਨਾ ਦਾ ਜ਼ਿਕਰ ਕਰਨਾ ਅਨੁਚਿਤ ਨਹੀਂ ਹੋਵੇਗਾ। ਪਿੰਡ ਝੱਲ ਵਿਚ ਹੀ , ਇਕ 90 ਵਿਘੇ ਜ਼ਮੀਨੀ ਜਾਇਦਾਦ ਦੇ ਮਾਲਕ ਸਰਦਾਰ ਮੋਹਨ ਸਿੰਘ ਨੇ ਸੰਤ ਜੀ ਨੂੰ ਅਰਜ਼ ਕੀਤੀ ਕਿ ਉਹ ਉਸ ਦੀ ਮਾਲਕੀ ਵਾਲੀ ਜ਼ਮੀਨ ਵਿਚ ਜਿਥੇ ਪਸੰਦ ਕਰਨ ਉਥੇ ਕਹੀ ਨਾਲ ਟਕ ਲਾ ਦੇਣ। ਉਹ ਉਸੇ ਜਗ੍ਹਾ ਖੂਹ ਲਗਵਾ ਲਵੇਗਾ। ਸੰਤ ਜੀ ਨੇ ਅਰਦਾਸ ਕਰ ਕੇ ਟਪ ਲਾਇਆ। ਜਦੋਂ ਉਸ ਜਗ੍ਹਾ ਤੋਂ ਮਿਟੀ ਹਟਾਈ ਗਈ ਤਾਂ ਹੇਠੋਂ ਲਗਿਆ ਲਗਾਇਆ ਖੂਹ ਹੀ ਨਿਕਲ ਆਇਆ। ਇਸ ਨਾਲ ਸਰਦਾਰ ਦੀ ਸੰਤ ਜੀ ਤੇ ਸ਼ਰਧਾ ਹੋਰ ਵਧ ਗਈ ਤੇ ਉਸ ਨੇ ਸ੍ਵੈ ਇਛਾ ਨਾਲ ਸੰਤ ਜੀ ਨੂੰ ਇਕ ਵਿਘਾ ਜ਼ਮੀਨ ਦੇ ਦਿਤੀ। ਫਿਰ ਇਕ ਸਮਾਂ ਅਜਿਹਾ ਆਇਆ ਕਿ ਸਰਦਾਰ ਨੇ ਜ਼ਮੀਨ ਵੇਚਣੀ ਸ਼ੁਰੂ ਕਰ ਦਿਤੀ ਤੇ ਨਾਲ ਹੀ ਸੰਤ ਜੀ ਨੂੰ ਦਿਤਾ ਟੁਕੜਾ ਵੀ ਵਿਕਰੀ ਤੇ ਲਾ ਦਿਤਾ। ਸੰਤ ਜੀ ਨੇ ਸਮਝਾਇਆ ਕਿ ਉਹ ਇਹ ਟੁਕੜਾ ਨਾ ਵੇਚੇ ਕਿਉਂਕਿ ਇਸ ਨਾਲ ਦੁਨੀਆਂ ਵਿਚ ਉਸ ਦਾ ਨਾਂ ਰਹਿ ਜਾਵੇਗਾ ਪਰ ਨਸੀਹਤ ਸਰਦਾਰ ਦੇ ਮੰਨਣ ਵਿਚ ਨਾ ਆਈ। ਉਹਨੇ ਡੇਰੇ ਦੀ ਜ਼ਮੀਨ ਵੀ ਵੇਚ ਦਿਤੀ। ਫਿਰ ਗਲ ਉਹੀ ਹੋਈ: ਇਕ ਲਖ ਪੂਤ ਸਵਾ ਲਖ ਨਾਤੀ। ਤਿਹ ਰਾਵਣ ਘਰ ਦੀਆ ਨ ਬਾਤੀ।'[29] ਸਰਦਾਰ ਦਾ ਨਾਂ ਵੀ ਧਰਤੀ ਤੋਂ ਅਲੋਪ ਹੋ ਗਿਆ।

ਆਮ ਕਥਾ ਵਾਚਕਾਂ ਦਾ ਸੁਭਾਉ ਹੁੰਦਾ ਹੈ ਕਿ ਉਹ ਹੰਢੇ ਹੋਏ ਕਵੀਆਂ ਵਾਂਗ ਕਥਾ ਵਿਚ ਸਹਿਜੇ ਹੀ ਕੁਛ ਸਚਿਆਈਆਂ ਪ੍ਰਗਟ ਕਰ ਜਾਂਦੇ ਹਨ। ਇਹ ਗੁਣ ਸੰਤ ਜੀ ਵਿਚ ਵੀ ਸੀ, ਜਿਵੇਂ ਭਗਤ ਕਿੰਨੇ ਪ੍ਰਕਾਰ ਦੇ ਹੁੰਦੇ ਹਨ? ਮੁਕਤੀ ਕਿੰਨੇ ਪ੍ਰਕਾਰ ਦੀ ਹੁੰਦੀ ਹੈ। ਚਰਚਾ ਕਿੰਨੇ ਕਿਸਮ ਦੀ ਹੁੰਦੀ ਹੈ ਤੇ ਉਨ੍ਹਾਂ ਦੀਆਂ ਪ੍ਰੀਭਾਸ਼ਾਵਾਂ ਆਦਿ। ਕਥਾ ਦੀ ਰੌਚਿਕਤਾ ਕਾਇਮ ਰਖਣ ਲਈ ਹਰ ਕਥਾ ਵਾਚਕ ਕੁਛ ਨਾ ਕੁਛ ਸਾਖੀਆਂ ਦਾ ਸਹਾਰਾ ਵੀ ਜ਼ਰੂਰ

ਲੈਂਦਾ ਹੈ। ਹੁੰਦੀਆਂ ਇਹ ਵੀ ਪ੍ਰਸੰਗਕ ਤੇ ਗਿਆਨ-ਵਰਧਕ ਹਨ।

ਭਾਦਰੋਂ-ਅਸੂ ਦੇ ਮਹੀਨੇ ਹੋਣ ਵਾਲੇ ਨਾਮਧਾਰੀ ਮੇਲਿਆਂ ਵਿਚ ਕਥਾ ਕੀਤੇ ਜਾਣ ਦੀ ਪਿਰਤ ਕਾਫੀ ਪੁਰਾਣੀ ਹੈ। ਇਹ ਕਿਸੇ ਵੀ ਸਿਖ ਧਰਮ ਗ੍ਰੰਥ ਦੀ ਹੋ ਸਕਦੀ ਸੀ। ਕਦੇ ਜਨਮ ਸਾਖੀ ਗੁਰੂ ਨਾਨਕ ਦੇਵ ਦੀ ਕਥਾ, ਕਦੇ ਸੰਤ ਧਿਆਨ ਸਿੰਘ ਕਾਦਰਾਬਾਦੀ ਰਚਿਤ ਸਤਿਗੁਰੂ ਬਿਲਾਸ ਦੀ ਤੇ ਕਦੇ ਕਿਸੇ ਹੋਰ ਗ੍ਰੰਥ ਦੀ।

1962 ਦੇ ਸਾਲ ਵਿਚ ਕਥਾ ਜਨਮ ਸਾਖੀ ਗੁਰੂ ਨਾਨਕ ਦੇਵ ਜੀ ਵਿਚੋਂ ਹੁੰਦੀ ਸੀ ਤੇ ਪਰਕਰਣ ਚਲ ਰਿਹਾ ਸੀ ਕਾਜ਼ੀ ਰੁਕਨਦੀਨ ਨਾਲ ਮਕੇ ਵਿਚ ਹੋਈ ਗੁਰੂ ਨਾਨਕ ਦੇਵ ਦੀ ਗੋਸ਼ਟ ਦਾ। ਸੰਤ ਜੀ ਦਾ ਸਹਾਇਕ ਪਾਠੀ ਭੈਣੀ ਸਾਹਿਬ ਦਾ ਹੀ ਵਸਨੀਕ ਜੀਤਾ ਸਿਘ ਦਰਜ਼ੀ ਹੁੰਦਾ ਸੀ ਜਿਹੜਾ ਸਾਖੀ ਵਿਚੋਂ ਪ੍ਰਸੰਗ ਦਾ ਪਾਠ ਕਰਦਾ ਤੇ ਸੰਤ ਜੀ ਉਸ ਦੀ ਵਿਆਖਿਆ ਕਰਦੇ।

ਕਥਾ ਦਾ ਭੋਗ ਪੈਣ ਤੇ ਨਾਮ-ਸਿਮਰਨ ਦਾ ਸਮਾਂ ਹੁੰਦਾ। ਬਹੁਤੇ ਕਲਿਜੁਗੀ ਜੀਵਾਂ ਦੀ ਮਾਨਸਿਕ ਇਕਾਗਰਤਾ ਖਤਮ ਹੋ ਜਾਣ ਕਰ ਕੇ ਉਸ ਨੂੰ ਕਾਇਮ ਕਰਨ ਦੇ ਖਿਆਲ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿਆਮ ਬੈਂਕੋਕ ਤੇ ਅਫਰੀਕਾ ਵਿਚ ਰਿਕਾਰਡ ਹੋਏ ਉਪਦੇਸ਼ਾਂ ਦੀ ਰੀਲ ਲਾ ਕੇ ਸੁਣਾਈ ਜਾਂਦੀ। ਇਹ ਪਿਰਤ ਆਮ ਸਿਮਰਨ ਦੀਵਾਨਾਂ ਵਿਚ ਅਜੇ ਤਕ ਵੀ ਜਾਰੀ ਹੈ।

ਸਾਡੀ ਇਸ ਜਮਾਤ ਦੇ ਦੋ ਪਹਿਲੂ ਹੁੰਦੇ ਸਨ। ਇਕ ਤਾਂ ਸਿਖ ਤੇ ਨਾਮਧਾਰੀ ਇਤਿਹਾਸ, ਦੋਹਾਂ ਦੀਆਂ ਪ੍ਰਸਿੱਧ ਜਾਂ ਵਿਵਾਦਗ੍ਰਸਤ ਘਟਨਾਵਾਂ ਬਾਰੇ ਵਿਚਾਰ ਤੇ ਦੂਜਾ ਹਾਜ਼ਰ ਵਿਅਕਤੀਆਂ ਦੀ ਬੁਧੀ ਦੇ ਵਿਕਾਸ ਦੀ ਪਰਖ। ਬੁਧੀ ਦੀ ਪਰਖ ਦਾ ਇਕ ਨਵਾਂ ਢੰਗ ਕਢਿਆ ਗਿਆ ਸੀ।


1. ਸਤਿਜੁਗ, ਸ੍ਰੀ ਭੈਣੀ ਸਾਹਿਬ, 5 ਵੈਸਾਖ 1998
2. ਉਹੀ।
3. ਕਵੀ ਹਿਰਦੈਰਾਮ ਭੱਲਾ, ਹਨੂਮਾਨ ਨਾਟਕ, ਅਧਿ:ਪਹਿਲਾ।
4. Swaran Singh Sanehi,Peasantry in Namdhari Movement.
5. ਵਿਆਖਿਆਨ ਮਾਲਾ, ਹਿੰਦੀ, ਵਾਰਾਨਸੀ, ਪੰਨਾਂ-201
6. ਉਹੀ, ਪੰਨਾਂ-201
7. ਉਹੀ, ਪੰਨਾਂ-199
8. Dr.Leiterner,GW, Indegenous Education in Punjab, Patiala,??????
9. Sir John Lagin, Sir John Lagin and Duleep Singh, Patiala, 1970, p-250,305
10. ਗਿਆਨੀ ਗਿਆਨ ਸਿੰਘ, ਸ੍ਰੀ ਗੁਰ ਪੰਥ ਪ੍ਰਕਾਸ਼, ਅਮ੍ਰਿਤਸਰ,1974,
11. ਰਵੀਂਦਰਨਾਥ ਟੈਗੋਰ, ਭਾਰਤੀ ਸੰਸਕ੍ਰਿਤੀ ਦਾ ਕੇਂਦਰ, ਲੁਧਿਆਣਾ,1962, ਪੰਨਾਂ-30
12. ਤਰਨ ਸਿੰਘ ਵਹਿਮੀ, ਜਸ ਜੀਵਨ, ਜਿਲਦ ਦੂਜੀ, ਪੰਨਾਂ-136
13. ਤਰਨ ਸਿੰਘ ਵਹਿਮੀ, ਜਸ ਜੀਵਨ, ਜਿਲਦ ਦੂਜੀ, ਪੰਨਾਂ-ਉਹੀ, ਪੰਨਾਂ-19
14. ਰਵੀਂਦਰਨਾਥ ਟੈਗੋਰ, ਭਾਰਤੀ ਸੰਸਕ੍ਰਿਤੀ ਦਾ ਕੇਂਦਰ, ਲੁਧਿਆਣਾ, 1962, ਪੰਨਾਂ-1
15. ਉਹੀ, ਪੰਨਾਂ- ਪੰਨਾਂ-10
16. ਤਰਨ ਸਿੰਘ ਵਹਿਮੀ, ਜਸ ਜੀਵਨ, ਜਿਲਦ ਦੂਜੀ, ਪੰਨਾਂ-137
17. ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਮਾਸਟਰ ਬਲਵੰਤ ਸਿੰਘ ਦੇ ਨਾਂ ਪੱਤਰ ਮਿਤੀ 18 ਜੂਨ 1936
18. ਤਰਨ ਸਿੰਘ ਵਹਿਮੀ, ਜਸ ਜੀਵਨ, ਜਿਲਦ ਦੂਜੀ, ਪੰਨਾਂ-48
19. ਰਵੀਂਦਰਨਾਥ ਟੈਗੋਰ, ਭਾਰਤੀ ਸੰਸਕ੍ਰਿਤੀ ਦਾ ਕੇਂਦਰ, ਲੁਧਿਆਣਾ, 1962, ਪੰਨਾਂ-31
20. ਜਾਗ ਜਿਨ ਕੇ ਵਡੇਰੇ ਬਾਣੀ ਪੜ੍ਹਤੇ ਸਵੇਰੇ ਬਿਨਾਂ ਗੁਰੂ ਗ੍ਰੰਥ ਹੇਰੇ ਅੰਨ ਜਲ ਪਾਨ ਨ ਕਰੈਂ। (ਗਿ:ਗਿਆਨ ਸਿੰਘ, ਸ੍ਰੀ ਗੁਰ ਪੰਥ ਪ੍ਰਕਾਸ਼,
21. Captain Thulock, to IGP. Punjab, 27 Oct 1866, NAI, New Delhi.
22. ਤਰਨ ਸਿੰਘ ਵਹਿਮੀ, ਜਸ ਜੀਵਨ, ਰਾਮ ਪੁਰ, ਜਿ: 2, ਪੰਨਾਂ-154
23. Docu,nets , vol 1
24. ਸਪਤਾਹਿਕ ਸਤਿਜੁਗ, ਸ੍ਰੀ ਜੀਵਨ ਨਗਰ, 9 ਚੇਤਰ 2035
25. ਸ੍ਰੀ ਆਦਿ ਗ੍ਰੰਥਸਾਹਿਬ, ਪੰਨਾਂ-204
26. ਤਰਨ ਸਿੰਘ ਵਹਿਮੀ, ਜਸ ਜੀਵਨ, ਰਾਮ ਪੁਰ, ਜਿਲ: 2, ਪੰਨਾਂ-158
27. ਉਹੀ।
28. ਪੰਡਤ ਜਗਤ ਸਿੰਘ ਖੰਡੂਵਾਲੀ, ਨਾਮਧਾਰੀ ਗੁਰਮਤਿ ਦਰਪਨ, ????
29. ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾਂ-


# ਨਵਾਂ ਸਾਲ ਮਨਾਈਏ ਮਿਲ ਕੇ

ਆਉ ਨਵਾਂ ਸਾਲ ਸਭ ਹੀ
ਮਨਾਈਏ ਮਿਲ ਕੇ।
ਜਿੰਦਗੀ ਦੀਆਂ ਖ਼ੁਸ਼ੀਆਂ
ਮਨਾਈਏ ਮਿਲ ਕੇ।
ਚੇਹਰਿਆਂ ਤੇ ਲਾਲੀ ਹੋਵੇ
ਸ਼ਰੀਰ ਸ਼ਕਤੀਸ਼ਾਲੀ ਹੋਵੇ।
ਮਾਨਵਤਾ ਦੇ ਬੂਟੇ ਉਤੇ
ਪਿਆਰ ਦੀ ਜੋਤ ਜਗਾਈਏ ਮਿਲ ਕੇ।
ਬੱਚੇ ਵਿਦਵਾਨ ਹੋਵਣ
ਪਰਿਵਾਰ ਦੀ ਸ਼ਾਨ ਹੋਵਣ
ਸਰਸਵਤੀ ਦੇ ਚਰਨਾਂ ਵਿੱਚ
ਸ਼ੀਸ਼ ਝੁਕਾਈਏ ਮਿਲ ਕੇ।
ਪ੍ਰਭੂ ਦੀ ਭਗਤੀ ਹੋਵੇ
ਦੁਰਗਾ ਮਾਂ ਦੀ ਸ਼ਕਤੀ ਹੋਵੇ।
ਸਤੋ ਗੁਣੀ ਜੀਵਨ ਬਣਾਈਏ ਮਿਲ ਕੇ।
ਭੰਵਰਿਆਂ ਦੀ ਗੂੰਜ ਹੋਵੇ
ਤਾਲ ਸੁਰਾਂ ਦੀ ਸੂਝ ਹੋਵੇ
ਮਸਤੀ ਭਰੇ ਗੀਤ
ਗੁਣਗੁਣਾਈਏ ਮਿਲ ਕੇ।
ਕੋਇਲ ਦੀ ਕੂਕ ਹੋਵੇ
ਕੂਕੇ ਦੀ ਕੂਕ ਹੋਵੇ
ਤਿੰਨੇ ਲੋਕ ਸੁਖੀ
ਬਣਾਈਏ ਮਿਲ ਕੇ।
ਆਉ ਨਵਾਂ ਸਾਲ ਸਭ ਹੀ
ਮਨਾਈਏ ਮਿਲ ਕੇ
ਆਉ ਨਵਾਂ ਸਾਲ ਸਭ ਹੀ
ਮਨਾਈਏ ਮਿਲ ਕੇ।

**– ਬਹਾਦੁਰ ਸਿੰਘ ਕੂਕਾ (ਨਿਊਜ਼ੀਲੈਂਡ)**

– ਨਰਭਿੰਦਰ

# ਕੁਝ ਯਹੂਦੀ ਧਰਮ ਬਾਰੇ

**(ਇਜਰਾਈਲ ਫਲਸਤੀਨ ਵਿਚਕਾਰ ਚਲ ਰਹੀ ਅਣਸਾਵੀਂ ਲੜਾਈ 'ਚ ਇਜ਼ਰਾਈਲ ਲਗਾਤਾਰ ਨਿਰਦੋਸ਼ ਫਲਸਤੀਨੀਆਂ ਦਾ ਕਤਲੇਆਮ ਕਰ ਰਿਹਾ ਹੈ। ਇਸੇ ਸਮਸਿਆ ਨਾਲ ਯਹੂਦੀ ਧਰਮ ਦੀ ਚਰਚਾ ਵੀ ਹੁੰਦੀ ਹੈ। ਹਿੰਦੀ ਪਰਚੇ ਪਰਚਮ ਦਾ ਇਹ ਲੇਖ ਯਹੂਦੀ ਧਰਮ ਵੀ ਉਤਪਤੀ ਤੇ ਮਾਨਤਾਵਾਂ ਬਾਰੇ ਸੰਖੇਪ ਜਾਣਕਾਰੀ ਦਿੰਦਾ ਹੈ ਉਸ ਨੂੰ ਸਾਂਝਾ ਕਰ ਰਹੇ ਹਾਂ। – ਸੰਪਾਦਕ)**

ਆਬਾਦੀ ਦੇ ਲਿਹਾਜ ਨਾਲ ਦੁਨੀਆਂ ਵਿਚ ਦੋ ਵੱਡੇ ਧਰਮ ਇਕ ਇਸਾਈ ਤੇ ਦੂਸਰਾ ਇਸਲਾਮ ਗਿਣੇ ਜਾਂਦੇ ਹਨ। ਇਹ ਦੋਵੇਂ ਧਰਮ ਜਿਹੜੀਆਂ ਆਦਿ ਪਰੰਪਰਾਵਾਂ ਨੂੰ ਮੰਨਦੇ ਹਨ ਉਸੇ ਪਰੰਪਰਾ ਵਾਲਾ ਧਰਮ ਖੁਦ ਕਾਫੀ ਘੱਟ ਆਬਾਦੀ ਵਾਲਾ ਧਰਮ ਹੈ। ਇਹ ਹੈ ਯਹੂਦੀ ਧਰਮ। ਦੁਨੀਆਂ ਵਿਚ ਐਸ ਵੇਲੇ ਯਹੂਦੀ ਧਰਮ ਨੂੰ ਮੰਨਣ ਵਾਲਿਆਂ ਕੀ ਗਿਣਤੀ ਡੇੜ ਕਰੋੜ ਹੈ। ਇਨ੍ਹਾਂ ਵਿਚੋਂ ਅੱਧਿਆਂ ਤੋਂ ਥੋੜਾ ਘੱਟ ਇਜਰਾਈਲ ਵਿਚ ਰਹਿੰਦੇ ਹਨ। ਭਾਰਤ ਦੇ ਫਿਰਕਾਪ੍ਰਸਤ ਹਿੰਦੂਆਂ ਨੂੰ ਜਿਹੜੀਆਂ ਇਸਲਾਮਕ ਧਾਰਮਿਕ ਮਾਨਤਾਵਾਂ ਐਨੀਆਂ ਅਜੀਬ ਲਗਦੀਆਂ ਹਨ, ਉਹਨਾ ਵਿਚੋਂ ਅਸਲ ਵਿਚ ਯਹੂਦੀਆਂ ਦੀਆਂ ਵੀ ਮਾਨਤਾਵਾਂ ਹਨ ਅਤੇ ਸਿੱਧੇ ਤੌਰ ਤੇ ਉਥੋਂ ਹੀ ਲਈਆਂ ਗਈਆਂ ਹਨ। ਮਿਸਾਲ ਵਜੋਂ ਖਤਨਾ, ਹਲਾਲ, ਸੂਅਰ ਨੂੰ ਪਵਿਤਰ ਪਸ਼ੂ ਮੰਨਣਾ ਆਦਿ। ਖੁਦ ਯਹੂਦੀਆਂ ਨੇ ਆਪਣੀਆਂ ਕੁੱਝ ਵਿਸ਼ੇਸ਼ ਧਾਰਮਿਕ ਮਾਨਤਾਵਾਂ ਪਾਰਸੀ ਧਰਮ ਤੋਂ ਗ੍ਰਿਹਣ ਕੀਤੀਆਂ ਜਿਹੜੀਆਂ ਫਿਰ ਪਿਛੋਂ ਇਸਾਈ ਤੇ ਇਸਲਾਮੀ ਮਾਨਤਾਵਾਂ ਵੀ ਬਣ ਗਈਆਂ। ਜਿਵੇਂ ਕਿ ਕਯਾਮਤ ਦਾ ਦਿਨ, ਸਵਰਗ ਤੇ ਨਰਕ ਅਤੇ ਮੁੜਸੁਰਜੀਤੀ ਆਦਿ।

ਇਹ ਕੋਈ ਹੈਰਾਨ ਕਰਨ ਵਾਲਾ ਨਹੀਂ ਕਿਉਂਕਿ ਇਹ ਤਿੰਨੇ ਹੀ ਧਰਮ ਅਲੱਗ ਅਲੱਗ ਸਮੇਂ 'ਚ ਮੂਲ ਰੂਪ ਵਿਚ ਇਕ ਹੀ ਖੇਤਰ ਵਿਚ ਪੈਦਾ ਹੋਏ, ਜੇ ਪਾਰਸੀ ਧਰਮ ਨੂੰ ਮਿਲਾ ਲਈਏ ਤਾਂ ਸਾਰੇ ਹੀ। ਪ੍ਰਾਚੀਨ ਇਤਿਹਾਸ ਦੇ ਹਿਸਾਬ ਨਾਲ ਇਹ ਮੈਸੋਪੋਟਾਮੀਆ, ਬੇਬੀਲੋਨ ਤੇ ਫਾਰਸ ਦਾ ਇਲਾਕਾ ਸੀ। ਇਹਦੇ ਨਾਲ ਹੀ ਦੱਖਣ ਵਿਚ ਮਿਸਰ ਅਤੇ ਪੱਛਮ 'ਚ ਯੂਨਾਨ ਅਤੇ ਰੋਮ ਸੀ। ਅੱਜ ਦੇ ਹਿਸਾਬ ਨਾਲ ਪੱਛਮੀ ਏਸ਼ੀਆ ਦਾ ਖੇਤਰ ਹੈ ਇਹ ਯਾਦ ਹੋਵੇਗਾ ਕਿ ਪ੍ਰਾਚੀਨ ਕਾਲ ਤੋਂ ਇਹ ਨਾ ਸਿਰਫ ਮੈਸੋਪੋਟਾਮੀਆ ਅਤੇ ਬੇਬੀਲੋਨ ਦੀਆਂ ਮਹਾਨ ਸੱਭਿਆਤਾਵਾਂ ਦਾ ਇਲਾਕਾ ਸੀ ਸਗੋਂ ਇਸਤੋਂ ਵੀ ਪਹਿਲਾਂ ਦੁਨੀਆਂ ਦੀ ਪਹਿਲੀ ਖੇਤੀ ਅਤੇ ਪਹਿਲੇ ਸ਼ਹਿਰਾਂ ਦੇ ਨਿਰਮਾਣ ਦਾ ਖੇਤਰ ਵੀ ਇਹੋ ਹੀ ਸੀ।

ਯਹੂਦੀ ਇਕ ਧਰਮ ਅਤੇ ਇਕ ਰਾਸ਼ਟਰ ਦੇ ਰੂਪ ਵਿਚ ਆਪਣਾ ਮੂਲ ਤਕਰੀਬਨ ਚਾਰ ਹਜ਼ਾਰ ਸਾਲ ਤੋਂ ਵੇਂਹਦੇ ਹਨ। ਧਾਰਮਿਕ ਪਰੰਪਰਾ ਤੇ ਵਿਸ਼ਵਾਸ਼ਾਂ ਦੇ ਹਿਸਾਬ ਨੂੰ ਤਕਰੀਬਨ 6 ਹਜ਼ਾਰ ਸਾਲ ਪਹਿਲਾਂ (ਲਗਭਗ 4032 ਸਾਲ ਈਸਾ ਤੋਂ ਪਹਿਲਾਂ) ਇਸ ਸ਼੍ਰਿਸ਼ਟੀ ਦਾ ਨਿਰਮਾਣ ਕੀਤਾ। ਇਹਨਾਂ ਦੇ ਧਾਰਮਿਕ ਵਿਸ਼ਵਾਸ ਕਹਿੰਦੇ ਹਨ ਕਿ ਸ਼੍ਰਿਸ਼ਟੀ ਦਾ ਨਿਰਮਾਣ ਛੇ ਦਿਨਾਂ 'ਚ ਹੋਇਆ ਅਤੇ ਸਤਵੇਂ ਦਿਨ ਈਸ਼ਵਰ ਨੇ ਆਰਾਮ ਕੀਤਾ। ਯਹੂਦੀ, ਇਸਾਈ, ਤੇ ਇਸਲਾਮ ਤਿੰਨਾਂ ਹੀ ਧਰਮਾਂ ਵਿਚ ਸਤਵਾਂ ਦਿਨ ਆਰਾਮ ਦੇ ਦਿਨ ਵਜੋਂ ਮੰਨਿਆ ਜਾਂਦਾ ਹੈ। ਇਹ ਯਹੂਦੀਆਂ 'ਚ ਸ਼ਨੀਵਾਰ, ਈਸਾਈਆਂ 'ਚ ਐਤਵਾਰ ਅਤੇ ਇਸਲਾਮ ਵਿਚ ਸ਼ੁਕਰਵਾਰ ਵਜੋਂ ਮਾਨਤਾ ਹੈ। ਆਦਮ ਅਤੇ ਹਵਾ ਨੂੰ ਈਡਨ ਗਾਰਡਨ ਚੋਂ ਕੱਢੇ ਜਾਣ ਤੋਂ ਕਾਫੀ ਸਮਾਂ ਪਿਛੋਂ ਈਸ਼ਵਰ ਨੇ ਅਬਰਾਹਮ ਨੂੰ ਚੁਣਿਆ ਅਤੇ ਐਲਾਨ ਕੀਤਾ ਕਿ ਅਬਰਾਹਮ ਦੇ ਵੰਸ਼ਜ਼, ਈਸ਼ਵਰ ਦੇ ਚੁਣੇ ਹੋਏ ਲੋਕ ਹੋਣਗੇ, ਉਹਨਾਂ ਨੂੰ ਇਕ ਖਾਸ ਇਲਾਕਾ ਦਿਤਾ ਜਾਵੇਗਾ ਅਤੇ ਉਹਦੇ ਨਾਲ ਹੀ ਈਸ਼ਵਰ ਦਾ ਖਾਸ ਇਕਰਾਰ ਹੋਵੇਗਾ। ਈਸ਼ਵਰ ਉਹਦੇ ਰਾਹੀਂ ਹੀ ਸਾਰੀ ਦੁਨੀਆਂ ਦੇ ਇਨਸਾਨਾਂ ਨੂੰ ਸਹੀ ਰਾਹ ਉਤੇ ਲੈ ਕੇ ਜਾਵੇਗਾ। ਯਹੂਦੀ ਪਰੰਪਰਾ ਦੇ ਹਿਸਾਬ ਨਾਲ ਅਬਰਾਹਮ ਦੇ ਪੁੱਤਰ ਇਸਾਕ ਦੇ ਪੁੱਤਰ ਜੈਕਬ ਜਿਹੜਾ ਪਿਛੋਂ ਇਜ਼ਰਾਈਲ ਦੇ ਨਾਂ ਉਤੇ ਜਾਣਿਆ ਗਿਆ, ਦੀ ਅਗਵਾਈ ਵਿਚ ਯਹੂਦੀ ਕਨਾਨ ਪਹੁੰਚੇ। ਇਹੋ ਉਨ੍ਹਾਂ ਲਈ ਈਸ਼ਵਰ ਵਲੋਂ ਚੁਣਿਆ ਗਿਆ ਖੇਤਰ ਸੀ। ਅੱਜ ਦੇ ਹਿਸਾਬ ਨਾਲ ਇਹ ਇਜਰਾਈਲ, ਫਲਸਤੀਨ ਅਤੇ ਲੇਬਨਾਨ ਦਾ ਖੇਤਰ ਹੈ। ਜੈਕਬ ਦੇ ਦੂਸਰੇ ਨਾਂ ਇਜਰਾਈਲ ਦੇ ਕਰਕੇ ਹੀ ਇਹਨਾਂ ਲੋਕਾਂ ਅਤੇ ਖੇਤਰ ਦਾ ਨਾਂ ਇਜਰਾਈਲ ਪਿਆ। ਜੈਕਬ ਦੇ ਕੁੱਲ 12 (ਬਾਰਾਂ) ਪੁੱਤਰ ਸਨ ਅਤੇ ਉਹਨਾਂ ਦੇ ਨਾਬਾਂ ਉਤੇ ਇਜਰਾਈਲ ਦੇ ਬਾਰਾਂ ਕਬੀਲਿਆਂ ਦਾ ਨਾ ਪਿਆ।

ਅਸਲ ਵਿਚ ਅਬਰਾਹਮ ਅਤੇ ਉਹਦੇ ਵੰਸ਼ਜ ਅਰਧ-ਘੁਮੰਤੂ ਲੋਕ ਸਨ। ਇਹਨਾਂ ਵਿਚ ਆਏ ਪ੍ਰਗਣੀ ਕਬੀਲਿਆਈ ਪਰੰਪਰਾਵਾਂ ਕਾਇਮ ਸਨ। ਜਿਸ ਕਾਨਨ ਵਿਚ ਆ ਕੇ ਉਹ ਵੱਸੇ ਉਥੇ ਪਹਿਲਾਂ ਤੋਂ ਹੀ ਲੋਕ ਰਹਿ ਰਹੇ ਸਨ ਅਤੇ ਉਹਨਾਂ ਦਾ ਇਹਨਾਂ ਨਾਲ ਟਕਰਾਅ ਸੁਭਾਵਿਕ ਸੀ। ਪਰ ਉਸ ਦੌਰ ਵਿਚ ਆਬਾਦੀ ਘੱਟ ਹੋਣ ਕਰਕੇ ਥੋੜੇ ਟਕਰਾਅ ਦੇ ਨਾਲ ਇਧਰ ਉਧਰ ਆਲੇ ਦੁਆਲੇ ਵੱਸ ਜਾਣਾ ਵੀ ਸੰਭਵ ਸੀ। ਇਹ ਵਰਤਾਰਾ ਪੂਰੀ ਦੁਨੀਆਂ ਵਿਚ ਹੀ ਮਨੁੱਖੀ ਇਤਿਹਾਸ ਨੂੰ ਫਰੋਲਿਆਂ ਮਿਲੇਗਾ। ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਉਸੇ ਦੌਰ ਵਿਚ ਥੋੜਾ ਅੱਗੇ ਪਿਛੇ ਫਲਸਤੀਨੀ ਵੀ ਆਕੇ ਸਮੁੰਦਰ ਤੱਟ ਉਤੇ ਵਸੇ ਸਨ। ਫਿਲਸਤੀਨੀ ਆਪਣੇ ਮੂਲ ਵਿਚ ਆਰੀਯਨ ਦੀਪਾਂ ਦੇ ਯੂਨਾਨੀ ਸਨ।

ਯਹੂਦੀ ਪਰੰਪਰਾ ਦੇ ਹਿਸਾਬ ਮੁਤਾਬਕ ਭਿਆਨਕ ਅਕਾਲ ਦੇ ਕਾਰਨ ਇਜਰਾਈਲੀ ਮਿਸਰ ਚਲੇ ਗਏ, ਜਿਥੇ ਉਹ ਸਦੀਆਂ ਤੱਕ ਗੁਲਾਮ ਰਹੇ। ਫਿਰ ਉਹਨਾਂ ਨੂੰ ਪੈਗੰਬਰ ਮੂਸਾ ਮੁਕਤ ਕਰਵਾਕੇ ਵਾਪਸ ਇਜਰਾਈਲ ਲੈ ਕੇ ਆਇਆ। ਇਸੇ ਮੁਕਤੀ ਯਾਤਰਾ ਵਿਚ ਈਸ਼ਵਰ ਨੇ ਮੂਸਾ ਦੇ ਰਾਹੀਂ ਇਜਰਾਈਲੀਆਂ ਦੇ ਲਈ ਸੰਦੇਸ਼ ਭੇਜਿਆ ਅਤੇ ਆਦੇਸ਼ ਦਿੱਤਾ ਜਿਹੜਾ ਤੋਰਾਹ ਦੇ ਨਾਂ ਨਾਲ ਜਾਣਿਆ ਜਾਂਦਾ ਹੈ। (ਤੋਰਾਹ ਯਹੂਦੀ ਬਾਈਬਲ ਦੀਆਂ ਪੰਜ ਕਿਤਾਬਾਂ ਦਾ ਸੰਗ੍ਰਹਿ ਹੈ। ਯਹੂਦੀ ਬਾਈਬਲ ਥੋੜੇ ਇਧਰ ਉਧਰ ਦੇ ਫੇਰ ਬਦਲ ਨਾਲ ਈਸਾਈਆਂ ਵਿਚ ਓਲਡ ਟੈਸਟਾਮੈਂਟ ਦੇ ਰੂਪ ਵਿਚ ਮੰਨਿਆ ਜਾਂਦਾ ਹੈ)। ਵਾਪਸ ਆਏ ਇਜ਼ਰਾਈਲੀਆਂ ਦਾ ਉਥੋਂ ਦੇ ਬਸ਼ਿੰਦਿਆਂ ਨਾਲ ਬਹੁਤ ਟਕਰਾਅ ਹੋਇਆ ਪਰ ਅੰਤ ਵਿਚ ਇਜਰਾਈਲੀ ਕਾਮਯਾਬ ਹੋਏ। ਉਥੇ ਵਸ ਜਾਣ ਪਿਛੋਂ ਉਹਨਾਂ ਨੂੰ ਰਾਜੇ ਦੀ ਲੋੜ ਪਈ ਅਤੇ ਪੁਜਾਰੀਆਂ ਨੇ ਇਕ ਰਾਜਾ ਨਿਯੁਕਤ ਕੀਤਾ ਪਰ ਉਹ ਨਾਕਾਮ ਸਾਬਤ ਹੋਇਆ। ਉਹਨੂੰ ਹਟਾਕੇ ਡੈਵਿਡ ਰਾਜਾ ਬਣਿਆ ਅਤੇ ਫਿਰ ਉਹਦਾ ਪੁੱਤਰ ਸੋਲੋਮਨ। ਦੋਵੇਂ ਬਹੁਤ ਕੁਸਲ ਪ੍ਰਸ਼ਾਸਕ ਸਾਬਤ ਹੋਏ ਅਤੇ ਉਹਨਾਂ ਨੇ ਆਲੇ ਦੁਆਲੇ ਆਪਣੇ ਰਾਜ ਦਾ ਵਿਸਥਾਰ ਕੀਤਾ।

ਮਨੌਤਾਂ, ਮਿੱਥਕ ਕਥਾਵਾਂ ਅਤੇ ਧਾਰਮਿਕ ਪਰੰਪਰਾਵਾਂ ਤੋਂ ਪਰਾਂ ਡੈਵਿਡ ਅਤੇ ਸੋਲੋਮਨ ਇਤਿਹਾਸਕ ਵਿਅਕਤੀ ਸਨ। ਦੋਹਾਂ ਦਾ ਰਾਜ ਕਾਲ ਸਮਾਂ ਦਸਵੀ ਸਦੀ ਈਸਾ ਪੂਰਵ ਵਿਚ ਸੀ। ਇਹ ਵੀ ਸਪਸ਼ਟ ਹੈ ਕਿ ਇਹਨਾਂ ਤੋਂ ਪਹਿਲੇ ਯਹੂਦੀ ਅਜੇ ਆਪਣੀ ਪੁਰਾਣੀ ਕਬੀਲਾਈ ਪਰੰਪਰਾ ਵਿਚ ਹੀ ਜਿਊ ਰਹੇ ਸਨ। -ਪੁਰਸ਼ ਪ੍ਰਧਾਨ ਅਰਧ ਘੁਮੰਤੂ ਕਬੀਲਾਈ ਲੋਕ। ਇਹ ਦਿਲਚਸਪ ਗੱਲ ਹੈ ਕਿ ਯਹੂਦੀ ਧਰਮ ਦੇ ਲਿਹਾਜ ਨਾਲ ਇਕ ਯਹੂਦੀ ਮਾਂ ਦਾ ਪੁੱਤਰ ਜਨਮਜਾਤ ਯਹੂਦੀ ਹੋਵੇਗਾ ਪਰ ਸਮੁੱਚੀ ਯਹੂਦੀ ਧਾਰਮਿਕ ਵੰਸ਼ਾਵਲੀ ਪੁਰਸ਼ਾਂ ਦੇ ਵੱਲੋਂ ਹੀ ਹੈ। ਇਹ ਹੋਰ ਵੀ ਪ੍ਰਾਣੀ ਮਾਤਰ ਪਰੰਪਰਾ ਦੀ ਨਵੀਂ ਪਿਤਰ ਸਤਾ ਪਰੰਪਰਾ ਦੇ ਜ਼ਮਾਨੇ ਵਿਚ ਵੀ ਉਭਰੇ ਜੀਵਿਤਾ ਦਾ ਮਾਮਲਾ ਹੋ ਸਕਦਾ ਹੈ।

ਅਜੇ ਤੱਕ ਯਹੂਦੀ ਧਰਮ ਪਰੋਹਤਾਂ, ਮੰਦਰ ਅਤੇ ਬਲੀ ਆਧਾਰਤ ਸੀ। ਇਹ ਉਸ ਪੂਰੇ ਇਲਾਕੇ ਵਿਚ ਪ੍ਰਚਲਿਤ ਧਾਰਮਿਕ ਨਿਯਮ ਪਾਬੰਦੀਆਂ ਅਤੇ ਮਾਨਤਾਵਾਂ ਦੇ ਅਨੁਰੂਪ ਹੀ ਸੀ। ਪਰ ਹੁਣ ਇਜਰਾਈਲੀ ਰਾਜਤੰਤਰ ਕਾਇਮ ਹੋ ਜਾਣ ਤੋਂ ਪਿਛੋਂ ਇਕ ਈਸ਼ਵਰ ਦੇ ਵੱਲ ਵਧ ਗਿਆ। ਸੋਲੋਮਨ ਨੇ ਯੇਰੂਸ਼ਲਮ ਵਿਚ ਇਕ ਵਿਸ਼ਾਲ ਧਾਰਮਿਕ ਕੇਂਦਰ ਦਾ ਨਿਰਮਾਣ ਕਰਵਾਇਆ। ਅਤੇ ਫਿਰ ਇਹ ਯਹੂਦੀਆਂ ਦੀਆਂ ਸਾਰੀਆਂ ਧਾਰਮਿਕ ਗਤੀਵਿਦਿਆਂ ਦਾ ਕੇਂਦਰ ਬਣਨ ਲੱਗਾ। ਹਾਲਾਂਕਿ ਇਹ ਕਹਿਣਾ ਹੋਵੇਗਾ ਕਿ ਅਗਲੇਰੇ ਚਾਰ ਪੰਜ ਸੌ ਸਾਲਾਂ ਤੱਕ ਪੁਰਾਣੀਆਂ ਮਾਨਤਾਵਾਂ ਅਤੇ ਨਿਯਮ ਵੀ ਚਲਦੇ ਰਹੇ। ਪਿਛੋਂ ਯੂਨਾਨ ਅਤੇ ਰੋਮ ਦੇ ਪ੍ਰਭਾਵ ਵਿਚ ਆਉਣ ਤੇ ਇਨ੍ਹਾਂ ਵਿਚ ਨਵੇਂ ਸਿਰੇ ਤੋਂ ਜਾਨ ਪਈ।

ਸੋਲੋਮਨ ਤੋਂ ਪਿਛੋਂ ਯਹੂਦੀ ਰਾਜ ਦੋ ਹਿੱਸਿਆਂ ਵਿਚ ਵੰਡਿਆ ਗਿਆ ਉੱਤਰ ਵਿਚ ਇਜਰਾਈਲ ਅਤੇ ਦੱਖਣ ਵਿਚ ਜੂਡੀਆ। ਬਾਹਦ ਵਿਚ ਜੂਡੀਆ ਦੇ ਨਾਂ ਉਤੇ ਇਹਦਾ ਨਾਂ ਯਹੂਦੀ ਪਿਆ। ਉਤਰਵਾਸੀ ਮੁਕਾਬਲਤਨ ਪੁਰਾਣੀਆ ਕਬੀਲਿਆਈ ਮਾਨਤਾਵਾਂ ਵਾਲੇ ਸਨ ਜਦੋਂ ਕਿ ਦੱਖਣ ਵਾਸੀ ਜ਼ਿਆਦਾ ਅਧੁਨਿਕ। ਹਾਲਾਂਕਿ ਦੋਹਾਂ ਵਿਚ ਹੀ ਆਮ ਲੋਕਾਂ ਅਤੇ ਹਾਕਮਾਂ (ਰਾਜਿਆ, ਦਰਬਾਰੀਆਂ ਤੇ ਪਰੋਹਤਾਂ) ਦੇ ਵਿਚਕਾਰ ਸੰਘਰਸ਼ ਹੋਰ ਵੱਧ ਗਿਆ ਸੀ।

ਯਹੂਦੀ ਇਕ ਅਜੇਹੇ ਇਲਾਕੇ ਵਿਚ ਸਨ ਜਿਹੜੇ ਚਾਰੇ ਪਾਸੇ, ਅਸੀਰੀਆ ਬੇਬੀਲੋਨ ਅਤੇ ਮਿਸਰ ਦੇ ਵੱਡੇ ਰਾਜ ਸਨ। ਬਾਹਦ ਵਿਚ ਫਾਰਸ ਦਾ ਰਾਜ ਵੀ ਸਾਹਮਣੇ ਆ ਗਿਆ। ਇਹ ਸਾਰੇ ਰਾਜ ਸਮੇਂ ਸਮੇਂ ਉਤੇ ਇਜਰਾਈਲ ਅਤੇ ਜੂਡੀਆ ਉਤੇ ਹਮਲਾ ਕਰਦੇ ਰਹੇ ਅਤੇ ਇਹਨਾ ਦੇ ਹਾਕਮ ਉਹਨਾਂ ਸਾਹਮਣੇ ਵੱਖ ਵੱਖ ਤਰ੍ਹਾਂ ਨਾਲ ਸਮਰਪਨ ਕਰਦੇ ਰਹੇ। ਮਿਹਨਤਕਸ਼ ਯਹੂਦੀਆਂ ਦੇ ਲਈ ਸਥਿਤੀ ਕਾਫੀ ਵਿਕਟ ਰਹੀ। ਅਖੀਰ ਵਿਚ ਛੇਵੀਂ ਸਦੀ ਈਸਾ ਪੂਰਵ ਦੇ ਸ਼ੁਰੂ ਵਿਚ ਬੇਬੀਲੋਨ ਦੇ ਹਾਕਮਾਂ ਨੇ ਯਹੂਦੀਆਂ ਨੂੰ ਹਰਾ ਕੇ ਉਨ੍ਹਾਂ ਦੇ ਧਾਰਮਿਕ ਸਥਾਨ ਨੂੰ ਢਹਿ ਢੇਰੀ ਕਰ ਦਿੱਤਾ ਅਤੇ ਯਹੂਦੀ ਉਚਕਲੀਨਾਂ ਨੂੰ ਬੇਬੀਲੋਨ ਦੇਸ਼ ਨਿਕਾਲਾ ਦੇ ਦਿਤਾ ਗਿਆ। ਪਰ ਯਹੂਦੀਆਂ ਦੇ ਭਾਗਾਂ ਨੂੰ ਛੇਤੀ ਹੀ ਫਾਰਸ ਦਾ ਰਾਜ ਇਸ ਇਲਾਕੇ ਵਿਚ ਹਾਵੀ ਹੋ ਗਿਆ। ਇਹਨਾਂ ਦੇ ਰਾਜਿਆਂ ਨੇ ਯਹੂਦੀਆਂ ਦਾ ਉਜਾੜਾ ਖਤਮ ਕਰ ਦਿੱਤਾ, ਅਤੇ ਉਹਨਾਂ ਨੂੰ ਮੁੜ ਆਪਣਾ ਧਾਰਮਿਕ ਸਥਾਨ ਬਣਾਉਣ ਦੀ ਇਜ਼ਾਜ਼ਤ ਦੇ ਦਿਤੀ। ਯਹੂਦੀ ਪਰੰਪਰਾ ਦੇ ਹਿਸਾਬ ਨਾਲ ਉਦੋਂ ਤੋਂ ਦੂਸਰੇ ਧਾਰਮਿਕ ਸਥਾਨ ਦਾ ਕਾਲ ਸ਼ੁਰੂ ਹੋਇਆ। (ਪੰਜਵੀਂ ਸਦੀ ਈਸਾ ਪੂਰਵ ਤੋਂ ਲੈ ਕੇ ਪਹਿਲੀ ਸਦੀ ਤੱਕ)

ਪਹਿਲੇ ਧਾਰਮਿਕ ਸਥਾਨ ਦਾ ਕਾਲ ਯਹੂਦੀਆਂ ਦੀਆਂ ਨਵੀਂਆਂ ਧਾਰਮਿਕ ਮਾਨਤਾਵਾਂ ਦੇ ਉਦੈ ਦਾ ਕਾਲ ਸੀ। ਇਸ ਕਾਲ ਵਿਚ ਪੈਗੰਬਰਾਂ ਦੀ ਭਰਮਾਰ ਸੀ। ਇਹ ਪੈਗੰਬਰ ਅਸਲ ਵਿਚ ਸਮਾਜਕ ਉਥੱਲ ਪੁਥੱਲ ਨੂੰ ਪ੍ਰਗਟ ਕਰ ਰਹੇ ਸਨ। ਆਮ ਲੋਕਾਂ ਦੀ ਬੇਚੈਨੀ ਵੀ ਉਹਨਾਂ ਵਿਚ ਆਪਣੀ ਪੀੜਾ ਜਾਂ ਸੁਰ ਵੇਖ ਰਹੀ ਸੀ।

ਦੂਸਰੇ ਧਾਰਮਿਕ ਸਥਾਨ ਦਾ ਕਾਲ ਪਹਿਲੇ ਕਾਲ ਵਿਚ ਪੈਦਾ ਹੋਈਆਂ ਧਾਰਮਿਕ ਮਾਨਤਾਵਾਂ ਦੇ ਸਿਥਰੀਕਰਨ ਦਾ ਕਾਲ ਸੀ। ਇਹ ਪੂਰਾ ਕਾਲ ਵੀ ਰਾਜਨੀਤਕ ਅਤੇ ਸਮਾਜਿਕ ਉਥੱਲ ਪੁਥੱਲ ਨਾਲ ਭਰਿਆ ਹੋਇਆ ਸੀ। ਯੂਨਾਨੀ ਅਤੇ ਰੋਮਨ ਹਕੂਮਤ ਦੇ ਹੇਠ ਆਮ ਲੋਕਾਂ ਦੀ ਜਿੰਦਗੀ ਹੋਰ ਕਠਿਨ ਹੋ ਗਈ ਸੀ। ਇਸ ਕਾਲ ਨੇ ਵੀ ਬਹੁਤ ਸਾਰੇ ਪੈਗੰਬਰ ਵੇਖੇ। ਕਾਲ ਦੇ ਅੰਤ ਵਿਚ ਤਾਂ ਯਹੂਦੀਆਂ ਵਿਚ ਬਹੁਤ ਸਾਰੇ ਸੰਪਰਦਾਏ ਪੈਦਾ ਹੋ ਗਏ। ਜਿਹੜੇ ਸਥਾਪਿਤ ਪਰਪਰਾ ਤੋਂ ਹੱਟ ਕੇ ਨਵੇਂ ਨਵੇਂ ਰਾਹ ਤਲਾਸ਼ਨ ਲੱਗੇ। ਈਸਾਈ ਧਰਮ ਦੀ ਉਤਪਤੀ ਯਹੂਦੀਆਂ ਦੇ ਇਕ ਅਜੇਹੇ ਹੀ ਸੰਪਰਦਾਏ ਦੇ ਤੌਰ ਤੇ ਹੋਈ ਸੀ।

ਹਾਲਾਂਕਿ ਫਾਰਸ ਦੇ ਰਾਜਿਆਂ ਨੇ ਬੇਬੀਲੋਨ ਵਿਚ ਉਜੜ ਕੇ ਬੈਠੇ ਯਹੂਦੀ ਕੁਲੀਨਾਂ ਨੂੰ ਵਾਪਸ ਮੁੜਨ ਦੀ ਇਜਾਜ਼ਤ ਦੇ ਦਿੱਤੀ ਸੀ ਪਰ ਉਹਨਾਂ ਵਿਚੋਂ ਜ਼ਿਆਦਾ ਤਰ ਉਥੇ ਹੀ ਟਿਕੇ ਰਹੇ। ਵਾਪਸ ਮੁੜੇ ਅਤੇ ਅਪ੍ਰਵਾਸੀ ਦੋਵੇਂ ਹੀ ਯਹੂਦੀ ਕੁਲੀਨਾਂ ਨੇ ਹੁਣ ਯਹੂਦੀ ਧਾਰਮਿਕ ਮਾਨਤਾਵਾਂ ਨੂੰ ਸਥਿਰ ਕਰਨ ਦਾ ਕੰਮ ਹੱਥ ਵਿਚ ਲੈ ਲਿਆ। ਤੋਰਾਹ (ਧਾਰਮਿਕ ਗ੍ਰੰਥ) ਨੂੰ ਸੰਗਠਿਤ ਰੂਪ ਦਿਤਾ ਗਿਆ ਇਹਦੀ ਵਿਆਖਿਆ ਲਈ ਮਦਰਸ਼ਿਮ ਦੀ ਰਚਨਾ ਕੀਤੀ ਗਈ। ਹੁਣ ਯਹੂਦੀ ਧਰਮ ਦਾ ਸਪਸ਼ੱਟ ਤੌਰ ਤੇ ਇਕ ਈਸ਼ਵਰਵਾਦੀ ਰੂਪ ਸਾਹਮਣੇ ਆ ਗਿਆ। ਪਰ ਇਹ ਫਾਰਸ ਦੇ ਪਾਰਸੀ ਧਰਮ ਦੀ ਛਾਇਆ ਵਿਚ ਹੋ ਰਿਹਾ ਸੀ। ਇਸ ਲਈ ਉਹਨਾਂ ਦੀਆਂ ਬਹੁਤ ਸਾਰੀਆਂ ਮਾਨਤਾਵਾਂ ਵੀ ਇਸ ਵਿਚ ਆ ਗਈਆਂ ਜਿਹਨਾਂ ਦਾ ਪਹਿਲਾਂ ਜ਼ਿਕਰ ਕੀਤਾ ਜਾਂ ਚੁੱਕਾ ਹੈ। ਯਹੂਦੀ ਧਰਮ ਦੀਆਂ ਜਿਹੜੀਆਂ ਧਾਰਮਿਕ ਮਾਨਤਾਵਾਂ ਅੱਜ ਪ੍ਰਚਲਿਤ ਹਨ ਉਹ ਅਸਲ ਵਿਚ ਇਸੇ ਦੌਰ ਦੀਆਂ ਭਾਵ ਦੂਸਰੇ ਧਾਰਮਿਕ ਸਥਾਨ ਦੇ ਨਿਰਮਾਣ ਕਾਲ ਦੀ ਦੇਣ ਹਨ। ਇਸ ਤੋਂ ਪਹਿਲਾਂ ਯਹੂਦੀ ਧਰਮ ਦਾ ਇਹ ਰੂਪ ਨਹੀਂ ਸੀ।

ਇਸ ਕਾਲ ਵਿਚ ਯਹੂਦੀਆਂ ਅਤੇ ਯਹੂਦੀ ਧਰਮ ਉਤੇ ਸਿਰਫ ਪਾਰਸੀਆਂ ਦਾ ਪ੍ਰਭਾਵ ਹੀ ਨਹੀਂ ਪਿਆ, ਇਹਨਾਂ ਉਤੇ ਯੂਨਾਨ ਅਤੇ ਰੋਮ ਦਾ ਵੀ ਪ੍ਰਭਾਵ ਪਿਆ ਅਤੇ ਕਿਉਂਕਿ ਰੋਮ ਦੀ ਸੰਸਕ੍ਰਿਤੀ ਖੁਦ ਯੂਨਾਨੀ ਸੰਸਕ੍ਰਿਤੀ ਤੋਂ ਕਾਫੀ ਪ੍ਰਭਾਵਿਤ ਸੀ, ਇਸ ਲਈ ਯੂਨਾਨੀ ਪ੍ਰਭਾਵ ਹੋਰ ਸੰਘਣਾ ਹੋ ਗਿਆ। ਵਿਸ਼ੇਸ਼ ਕਰਕੇ ਯੂਨਾਨੀ ਦਾਰਸ਼ਨਿਕ ਵਿਚਾਰ ਪਲੈਟੋ ਅਤੇ ਅਰਸਤੂ ਦੇ ਵਿਚਾਰ ਯਹੂਦੀ ਧਾਰਮਿਕ ਵਿਚਾਰਾਂ ਦੀ ਦਾਰਸ਼ਨਿਕ ਵਿਆਖਿਆ ਦੇ ਲਈ ਇਸਤੇਮਾਲ ਕੀਤੇ ਗਏ।

ਇਸ ਕਾਲ ਵਿਚ ਯਹੂਦੀਆਂ ਦੀ ਸਥਿਤੀ ਵੈਸੀ ਬਿਲ ਕੁੱਲ ਵੀ ਨਹੀਂ ਸੀ, ਜਿਵੇਂ ਦੀ ਕਿ ਧਾਰਮਿਕ ਮਾਨਤਾਵਾਂ ਰਾਹੀਂ ਦੱਸਿਆ ਗਿਆ ਸੀ। ਧਾਰਮਿਕ ਮਾਨਤਾਵਾਂ ਦੇ ਅਨੁਸਾਰ ਯਹੂਦੀ ਈਸ਼ਵਰ ਦੇ ਖਾਸ ਚੁਣੇ ਗਏ ਲੋਕ ਸਨ ਜਿਹਨਾਂ ਨੂੰ ਉਹਨਾਂ ਦਾ ਖਾਸ ਦੇਸ਼ ਮਿਲਣਾ ਸੀ ਅਤੇ ਜਿਹਨਾਂ ਦੇ ਰਾਹੀਂ ਈਸ਼ਵਰ ਨੇ ਸਾਰੀ ਦੁਨੀਆਂ ਨੂੰ ਰਾਹ ਵਿਖਾਉਣਾ ਸੀ। ਪਰ ਹਕੀਕਤ ਇਹ ਸੀ ਕਿ ਇਕ ਲੰਬੇ ਸਮੇਂ ਤੋਂ ਇਜ਼ਰਾਈਲ ਉਤੇ ਬਾਹਰੀ ਹਾਕਮਾਂ ਦਾ ਕਬਜ਼ਾ ਸੀ, ਇਜ਼ਰਾਈਲੀ ਉਹਨਾਂ ਦੇ ਅਧੀਨ ਸਨ। ਭਾਵ ਗੁਲਾਮ। ਜਿਹਨਾਂ ਦਾ ਖੁਦ ਦਾ ਭਵਿੱਖ ਅੰਧਕਾਰਮਈ ਸੀ। ਉਹਨਾਂ ਦੇ ਮਾਧਿਅਮ ਨਾਲ ਈਸ਼ਵਰ ਬਾਕੀ ਲੋਕਾਂ ਨੂੰ ਕਿਹੜਾ ਰਾਹ ਵਿਖਾਉਂਦਾ ?

ਅਜੇਹੀ ਸਥਿਤੀ ਵਿਚ ਨਾ ਸਿਰਫ ਭਾਂਤ ਭਾਂਤ ਦੇ ਪੈਗੰਬਰ ਸਾਹਮਣੇ ਆਏ ਸਗੋਂ ਇਕ ਮਸੀਹਾ ਦੇ ਆਉਣ ਦਾ ਇੰਤਜ਼ਾਰ ਹੋਣ ਲੱਗਾ। ਯਹੂਦੀ ਧਾਰਮਿਕ ਮਾਨਤਾਵਾਂ ਵਿਚ ਅੰਤਿਮ ਸਮੇਂ ਵਿਚ ਮਸੀਹਾ ਦੇ ਆਉਣ ਦੀ ਗੱਲ ਸੀ। (ਇਹ ਮਾਨਤਾ ਵੀ ਪਾਰਸੀ ਧਰਮ ਚੋਂ ਲਈ ਗਈ ਸੀ।) ਹੁਣ

ਕਈ ਲੋਕਾਂ ਨੂੰ ਲਗਣ ਲੱਗਾ ਕਿ ਉਹ ਸਮਾਂ ਆ ਗਿਆ ਹੈ। ਕਈ ਮਸੀਹੇ ਸਾਹਮਣੇ ਵੀ ਆਏ। ਈਸ਼ੂ ਵੀ ਉਹਨਾਂ ਵਿਚੋਂ ਹੀ ਇਕ ਸੀ।

ਇਸ ਸਥਿਤੀ ਨੇ ਆਮ ਲੋਕਾਈ ਵਿਚ ਬਹੁਤ ਵਿਆਪਕ ਬੇਚੈਨੀ ਵਾਲੀ ਹਾਲਤ ਪੈਦਾ ਕਰ ਦਿੱਤੀ ਅਤੇ ਸਮੇਂ ਸਮੇਂ ਉਤੇ ਵਿਦਰੋਹ ਹੋਣ ਲੱਗੇ। ਅਜੇਹਾ ਹੀ ਇਕ ਵਿਦਰੋਹ 66 ਤੋਂ 70 ਈਸਵੀ ਸਨ ਵਿਚ ਫਿਰ 132-35 ਵਿਚ ਹੋਇਆ। ਪਹਿਲੇ ਵਾਲੇ ਵਿਦਰੋਹ ਦਾ ਜਬਰਦਸਤ ਜ਼ਾਬਰਾਨਾ ਢੰਗ ਨਾਲ ਦਮਨ ਕਰਕੇ ਰੋਮਨ ਸਾਮਰਾਜ ਨੇ ਦੂਸਰੀ ਵਾਰ ਉਸਾਰੇ ਧਾਰਮਿਕ ਸਥਾਨ ਨੂੰ ਵੀ ਨਸ਼ਟ ਕਰ ਦਿਤਾ। ਇਹਨਾਂ ਭਿਆਨਕ ਹਾਲਤਾਂ ਵਿਚ ਹੀ ਇਸਾਈ ਸੰਪਰਦਾਏ ਨੇ ਵਿਆਪਕ ਬੇਚੈਨੀ ਦੇ ਦੌਰ ਵਿਚ ਪੈਰ ਜ਼ਮਾਉਣੇ ਸ਼ੁਰੂ ਕੀਤੇ।

ਦੂਸਰੇ ਧਾਰਮਿਕ ਅਸਥਾਨ ਦੇ ਢਹਿ ਢੇਰੀ ਹੋਏ ਤੋਂ ਪਿਛੋਂ ਯਹੂਦੀ ਧਰਮ ਨੇ ਉਹ ਰੂਪ ਗ੍ਰਿਹਣ ਕਰਨਾ ਸ਼ੁਰੂ ਕੀਤਾ ਜਿਸ ਰੂਪ ਵਿਚ ਉਹ ਅੱਜ ਜਾਣਿਆ ਜਾਂਦਾ ਹੈ। ਹਾਲਾਂਕਿ ਇਹਦੀਆਂ ਧਾਰਮਿਕ ਮਾਨਤਾਵਾਂ ਦੂਸਰੇ ਧਾਰਮਿਕ ਅਸਥਾਨ ਦੇ ਦੌਰ ਦੀਆਂ ਹਨ, ਪਰ ਇਹਦੇ ਤੌਰ ਤਰੀਕੇ, ਨਿਯਮ ਆਦਿ ਪਹਿਲੀ ਸਦੀ ਤੋਂ ਪਿਛੋਂ ਦੇ ਹੀ ਹਨ। ਇਹ ਬਿਲਕੁੱਲ ਉਵੇਂ ਹੀ ਹੈ ਜਿਵੇਂ ਹਿੰਦੂ ਧਰਮ ਜੋਂ ਮੂਲ ਰੂਪ ਵਿਚ ਗੁਪਤ ਵੰਸ਼ ਤੋਂ ਪਿਛੋਂ ਆਪਣੇ ਵਰਤਮਾਨ ਰੂਪ ਵਿਚ ਸਾਹਮਣੇ ਆਇਆ।

ਦੂਸਰੇ ਧਾਰਮਿਕ ਅਸਥਾਨ ਦੇ ਸਮੇਂ ਤਕ ਯਹੂਦੀ ਧਰਮ ਪ੍ਰਮੁੱਖ ਤੌਰ ਤੇ ਧਾਰਮਿਕ ਅਸਥਾਨ ਕੇਂਦਰਤ ਸੀ। ਅਪ੍ਰਵਾਸੀ ਯਹੂਦੀ ਵੀ ਉਸੇ ਹਿਸਾਬ ਨਾਲ ਚਲਦੇ ਸਨ। ਧਾਰਮਿਕਅਸਥਾਨ ਦੇ ਪੁਜਾਰੀਆਂ ਦੀ ਵਿਵਸਥਾ, ਉਥੋਂ ਦੇ ਯਹੂਦੀ ਸੰਪਰਦਾਏ ਦੇ ਧਾਰਮਿਕ ਪ੍ਰਸ਼ਾਸ਼ਨ ਦੀ ਵਿਵਸਥਾ ਅਤੇ ਇਹ ਸਭ ਵਿਚ ਰਾਜਾ ਦਾ ਯੋਗਦਾਨ ਸਾਰੇ ਮਿਲਕੇ ਇਕ ਸਮੁੱਚੇ ਭਾਵ ਸਾਂਝੇ ਤੌਰ ਤੇ ਬਣਦੇ ਸਨ। ਫਿਰ ਇਜਰਾਈਲ ਅਤੇ ਜੂਤੀਆ ਦੇ ਭਿਅੰਕਰ ਦਮਨ (ਹਾਲਾਂਕਿ ਕੁੱਝ ਸਮੇਂ ਪਿਛੋਂ ਰੋਮਨ ਸਾਮਰਾਜ ਨੇ ਇਹਨਾਂ ਨੂੰ ਧਾਰਮਿਕ ਆਜ਼ਾਦੀ ਦੇ ਦਿਤੀ) ਅਤੇ ਧਾਰਮਿਕ ਸਥਲ ਦੇ ਤੋੜ ਦੇਣ ਪਿਛੋਂ ਇਸ ਕੇਂਦਰ ਨੂੰ ਖਿੰਡਾ ਪੁੰਡਾ ਦਿਤਾ ਸੀ।

ਇਸ ਤੋਂ ਪਿਛੋਂ ਯਹੂਦੀ ਧਰਮ ਵਿਚ ਉਹ ਤਾਣਾ ਬਾਣਾ ਪੈਦਾ ਹੋਇਆ ਜਿਹੜਾ ਕਿਸੇ ਕੇਂਦਰ ਆਧਾਰਤ ਨਹੀਂ ਸੀ। ਇਸਾਈਆਂ ਦੇ ਵਾਗੂੰ ਇਸ ਵਿਚ ਕੋਈ ਕੇਂਦਰੀ ਚਰਚ ਨਹੀਂ ਸੀ ਅਤੇ ਨਾ ਹੀ ਮੁਸਲਮਾਨਾਂ ਦੇ ਵਾਗੂੰ ਕੋਈ ਖਲੀਫਾ। ਇਹ ਇਕ ਵਿਕੇਂਦਰਤ ਵਿਵਸਥਾ ਸੀ ਜਿਸ ਵਿਚ ਸਹੂਦੀਆਂ ਨੂੰ ਆਪਸ ਵਿਚ ਜੋੜ ਕੇ ਰੱਖਣ ਲਈ ਉਹਨਾਂ ਦੀਆਂ ਆਪਣੀਆਂ ਵਿਸ਼ੇਸ਼ ਧਾਰਮਿਕ ਮਾਨਤਾਵਾਂ ਹੀ ਪ੍ਰਮੁੱਖ ਹਨ। ਇਸ ਵਿਵਸਥਾ ਵਿਚ ਪ੍ਰਰੋਹਤਾਂ ਦੀ ਥਾਂ ਰੱਬੀਆਂ (ਅਧਿਆਪਕਾਂ) ਨੇ ਲੈ ਲਈ।

ਰੱਬੀ ਦੂਸਰੇ ਮੰਦਰ ਕਾਲ ਵਿਚ ਵੀ ਸਨ। ਇਹਨਾਂ ਦਾ ਕੰਮ ਸੀ ਤੋਰਾਂਹ ਅਤੇ ਮਦਰਿਸ਼ਮ ਦੀਆਂ ਸਿਖਿਆਵਾਂ ਦੇਣਾ। ਹੁਣ ਇਕ ਦਮ ਵੱਖ ਵੱਖ ਹਾਲਤਾਂ ਵਿਚ ਇਹ ਰੱਬੀ ਹੀ ਹਰ ਜਗਾਹ ਧਰਮ ਦਾ ਕੇਂਦਰ ਬਣ ਗਏ। ਦਸ ਜਾਂ ਜ਼ਿਆਦਾ ਬਾਲਗ ਯਹੂਦੀਆਂ ਨੂੰ ਮਿਲਾ ਕੇ ਕਿਸੇ ਵੀ ਥਾਂ ਕੇਂਦਰ ਬਣ ਸਕਦਾ ਸੀ। ਜਿਥੇ ਲੋਕ ਇਕੱਠੇ ਹੋ ਕੇ ਧਾਰਮਿਕ ਪਾਠ ਅਤੇ ਚਰਚਾ ਕਰ ਸਕਦੇ ਸਨ। ਅਜੇਹੀਆਂ ਥਾਵਾਂ ਨੂੰ ਸੇਨਾਗਾਰਾ ਕਿਹਾ ਗਿਆ।

ਦੂਸਰੀ ਜਾਂ ਪੰਜਵੀਂ ਸਦੀ ਦੇ ਵਿਚ ਰੱਬੀਆਂ ਨੇ ਮਿਸਨਾਹ ਅਤੇ ਤਾਲਮੁਦ ਦੇ ਗ੍ਰੰਥਾ ਦੀ ਰਚਨਾ ਕਰਕੇ ਯਹੂਦੀ ਧਰਮ ਨੂੰ ਇਕ ਖਾਸ ਸਥਿਰ ਰੂਪ ਦਿਤਾ। ਮਿਸਨਾਹ ਅਸਲ ਵਿਚ ਤੋਰਾਹ ਦੀ ਧਾਰਮਿਕ ਅਤੇ ਦਾਰਸ਼ਨਿਕ ਵਿਆਖਿਆ ਸੀ। ਇਹਦੇ ਰਾਹੀਂ ਬਦਲੀਆਂ ਹਾਲਤਾਂ ਵਿਚ ਯਹੂਦੀ ਸਮੁਦਾਏ ਦੀਆਂ ਇਹ ਲੌਕਿਕ ਅਤੇ ਪਰਲੌਕਿਕ ਜੀਵਨਸ਼ੈਲੀ ਨੂੰ ਨਿਰਧਾਰਤ ਕੀਤਾ ਗਿਆ।

ਅਜੇਹਾ ਕਰਨ ਦੇ ਲਈ ਉਹੋ ਕੀਤਾ ਗਿਆ ਜਿਹੜਾ ਅਗਾਹ ਤੌਰ ਉਤੇ ਧਰਮਾਂ ਵਿਚ ਕੀਤਾ ਜਾਂਦਾ ਹੈ। ਕਿਹਾ ਗਿਆ ਕਿ ਮੂਸੇ ਨੂੰ ਜਦੋਂ ਸਿਨਾਈਂ ਪਰਬਤ ਉਤੇ ਈਸ਼ਵਰ ਨੇ ਤੋਰਾਹ ਦਿਤਾ ਤਾਂ ਨਾਲ ਹੀ ਉਹਦੀ ਮੌਖਿਕ ਵਿਆਖਿਆ ਵੀ ਕੀਤੀ। ਸੀ। ਤੌਰਾਹ ਨੂੰ ਤਾਂ ਪਿਛੋਂ ਲਿਖ ਲਿਆ ਗਿਆ ਸੀ ਪਰ ਮੌਖਿਕ ਵਿਆਖਿਆ ਮੌਖਿਕ ਪੀੜੀਦਰ ਪੀੜੀ ਅਗੇ ਤੋਂ ਅੱਗੇ ਸੁਣਾਈ ਜਾਂਦੀ ਰਹੀ ਸੀ। ਹੁਣ ਜਦੋਂ ਯਹੂਦੀ ਖਿੰਡ ਗਏ ਸਨ ਤਾਂ ਇਕਰੂਪਤਾ ਦੇ ਲਈ ਇਹਦਾ ਲਿਖਿਆ ਜਾਣਾ ਜਰੂਰੀ ਹੋ ਗਿਆ ਸੀ। ਇਹੋ ਮੌਖਿਕ ਤੋਰਾਹ ਹੀ ਮਿਸਨਾਹ ਹੈ।

ਪਿਛੋਂ ਮਿਸਨਾਹ ਦੀ ਵਿਆਖਿਆ ਲਈ ਤਾਲਮੁਦ ਤਿਆਰ ਕੀਤੇ ਗਏ। ਪਹਿਲਾਂ ਫਲਸਤੀਨ ਦੇ ਯਹੂਦੀਆਂ ਨੇ ਇਹਨੂੰ ਤਿਆਰ ਕੀਤਾ ਫੇਰ ਬੇਬੀਲੋਨ ਦੇ ਯਹੂਦੀਆਂ ਨੇ। ਪਹਿਲੇ ਨੂੰ ਯੇਰੂਸ਼ਲਮੀ ਅਤੇ ਬਾਹਦ ਵਾਲੇ ਨੂੰ ਬਬਲੀ ਕਿਹਾ ਗਿਆ। ਪਿਛੋਂ ਇਹਦਾ ਮਿਲਿਆ ਜੁੱਲਿਆਂ ਸੰਸਕਰਨ ਵੀ ਤਿਆਰ ਹੋਇਆ। ਅੱਜ ਤੋਰਾਹ, ਮਿਸਨਾਹ, ਤਾਲਮੁੱਦ ਯਹੂਦੀਆਂ ਦੇ ਪ੍ਰਮੁੱਖ ਗ੍ਰੰਥ ਬਣਦੇ ਹਨ।

ਈਸਾ ਦੀਆਂ ਸਦੀਆਂ ਵਿਚ ਯਹੂਦੀ ਸਾਰੀ ਦੁਨੀਆਂ 'ਚ ਫੈਲਣ ਲੱਗੇ। ਉਹ ਵੱਖ ਵੱਖ ਰਾਜਾਂ ਸਾਮਰਾਜਾਂ ਦੇ ਤਹਿਤ ਰਹੇ। ਅਕਸਰ ਉਹਨਾਂ ਨੂੰ ਰਾਜਕੀ ਅਤੇ ਧਾਰਮਿਕ ਜ਼ਬਰ ਦਾ ਸ਼ਿਕਾਰ ਹੋਣਾ ਪਿਆ। ਪਰ ਕੁੱਲ ਮਿਲਾ ਕੇ ਉਹਨਾਂ ਦੀ ਗਿਣਤੀ ਵਧਦੀ ਗਈ। ਇਸ ਵਿਚ ਯਹੂਦੀ ਧਰਮ ਦੇ ਰੂਪਾਂਤਰਨ ਦੀ ਵੀ ਇਕ ਭੂਮਿਕਾ ਸੀ।

ਇਕ ਦੋ ਮੌਕਿਆਂ ਨੂੰ ਛੱਡ ਕੇ ਇਸਲਾਮੀ ਕਾਲ ਵਿਚ ਕੁੱਲ ਮਿਲਾ ਕੇ ਯਹੂਦੀ ਆਜ਼ਾਦੀ ਅਤੇ ਅਮੀਰੀ ਭਾਵ ਚੰਗੀਆਂ ਹਾਲਤਾਂ ਨੂੰ ਮਾਣਦੇ ਰਹੇ। ਵਿਸ਼ੇਸ਼ ਕਰਕੇ ਅੱਬਾਸੀ ਯੁੱਗ ਨੂੰ ਯਹੂਦੀਆਂ ਦੇ ਲਈ ਸਭਿਆਚਾਰਕ ਤੌਰ ਤੇ ਸੁਨਿਹਰੀ ਯੁੱਗ ਮੰਨਿਆ ਜਾਂਦਾ ਹੈ। ਇਸਲਾਮੀ ਕਾਲ ਵਿਚ ਯਹੂਦੀਆਂ ਦੀ ਬਿਹਤਰ ਸਥਿਤੀ ਦਾ ਕਾਰਨ ਇਸ ਗੱਲ ਵਿਚ ਛੁਪਿਆ ਹੈ ਕਿ ਇਸਲਾਮ ਨੇ ਆਪਣੀ ਪਰੰਪਰਾ ਸਿਧਿਆਂ ਯਹੂਦੀ ਧਰਮ ਤੋਂ ਹੀ ਲਈ ਸੀ। ਯਹੂਦੀ ਪੈਗੰਬਰ, ਨਬੀ ਅਤੇ ਕਿਤਾਬ ਵਾਲੀ ਕੌਮ ਸੀ।

ਪਰ ਈਸਾਈ ਰਾਜਾਂ ਵਿਚ ਯਹੂਦੀਆਂ ਦੀ ਹਾਲਤ ਅਜੇਹੀ ਨਹੀਂ ਸੀ। ਇਸ ਵਿਚ ਅਕਸਰ ਹੀ ਉਹਨਾਂ ਨੂੰ ਰਾਜਕੀ ਦਮਨ ਦਾ ਸ਼ਿਕਾਰ ਹੋਣਾ ਪੈਂਦਾ ਸੀ। ਇਹਨਾਂ ਨਾਲ ਧਾਰਮਿਕ ਅਤੇ ਸਮਾਜਿਕ ਜਬਰ ਤੇ ਦੁਵੈਤ ਆਮ ਗਲ ਸੀ। ਕਿਉਂਕਿ ਆਮ ਇਸਾਈ ਸਮੁਦਾਏ ਇਹਨਾ ਪ੍ਰਤੀ ਧਾਰਮਿਕ ਪੂਰਵਾਗ੍ਰਹਾਂ ਭਾਵ ਪਹਿਲਾਂ ਹੀ ਬਣੀਆ ਮਾੜੀਆ ਧਾਰਨਾਵਾਂ ਦਾ ਸ਼ਿਕਾਰ ਸੀ। ਕਹਿਣਾ ਹੋਵੇ ਤਾਂ ਈਸਾਈ ਧਰਮ-ਯਹੂਦੀ ਧਰਮ ਪ੍ਰਤੀ ਨਫਰਤ ਰੱਖਦਾ ਸੀ।

ਜਿਵੇਂ ਕਿ ਇਤਿਹਾਸ ਦੇ ਸਾਰੇ ਧਰਮਾਂ ਨਾਲ ਹੋਇਆ। ਸਮੇਂ ਦੇ ਨਾਲ ਨਾਲ ਯਹੂਦੀ ਧਰਮ ਵੀ ਵੱਖ ਵੱਖ ਫਿਰਕਿਆਂ, ਸੰਪਰਦਾਵਾਂ ਵਿਚ ਵੰਡਿਆ ਗਿਆ। ਕਿਉਂਕਿ ਯਹੂਦੀ ਛੋਟੇ ਛੋਟੇ ਸਮੂਹਾਂ ਵਿਚ ਅਤੇ ਵੱਖ ਵੱਖ ਤਰ੍ਹਾਂ ਦੇ ਸਮਾਜਾਂ ਵਿਚ ਰਹਿੰਦੇ ਸਨ, ਇਸ ਲਈ ਸਭਿਆਚਾਰਕ ਤੌਰ ਤੇ ਉਹਨਾਂ ਵਿਚ ਬਹੁਤ ਭਿੰਨਤਾ ਆ ਗਈ ਸੀ। ਸਿਰਫ ਇਸ ਵਿਸ਼ਵਾਸ ਨੂੰ ਛੱਡ ਕੇ ਕਿ ਉਹ ਈਸ਼ਵਰ ਵਲੋਂ ਚੁਣੇ ਹੋਏ ਲੋਕ ਹਨ ਅਤੇ ਉਹਨਾਂ ਨੂੰ ਉਹਨਾਂ ਦਾ ਇਜ਼ਰਾਈਲ ਦੇਸ਼ ਇਕ ਦਿਨ ਵਾਪਿਸ ਮਿਲੇਗਾ, ਦੇ ਇਲਾਵਾ ਉਹਨਾਂ ਵਿਚ ਬਹੁਤ ਘੱਟ ਸਮਾਨਤਾ ਸੀ।

ਇਸਾਈ ਖੇਤਰਾਂ ਵਿਚ ਯਹੂਦੀ ਪ੍ਰਮੁੱਖ ਤੌਰ ਤੇ, ਵਿਉਪਾਰ ਅਤੇ ਸੂਦਖੋਰੀ ਦੇ ਧੰਦੇ ਵਿਚ ਲੱਗੇ ਹੋਏ ਸਨ। ਇਸਾਈ ਧਰਮ ਵਲੋਂ ਸੂਦਖੋਰੀ ਉਤੇ ਪਾਬੰਦੀ ਦੀ ਵੀ ਇਸ ਵਿਚ ਭੂਮਿਕਾ ਸੀ। ਪਰ ਇਸ ਧੰਦੇ ਦੇ ਵਿਚ ਲੱਗੇ ਹੋਣ ਦੇ ਕਾਰਨ ਜਦੋਂ ਯੂਰਪ ਵਿਚ ਪੂੰਜੀਵਾਦ ਦਾ ਵਿਕਾਸ ਹੋਇਆ ਤਾਂ

# ਐਸ.ਪੀ.ਐਸ. ਹਸਪਤਾਲ ਨੇ ਮੁਫਤ ਮੈਡੀਕਲ ਕੈਂਪ ਲਗਾ ਕੇ ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦਿਆਂ ਨੂੰ ਦਿਤੀ ਸ਼ਰਧਾਂਜਲੀ

ਤਵਾਰੀਖ ਦੇ ਪੱਤਰੇ ਸੁਰਖ ਕਰਨ ਵਾਲੀ ਮਹਾਨ ਸ਼ਹਾਦਤ ਨੂੰ ਅੱਜ ਸਾਰਾ ਸੰਸਾਰ ਨਮਨ ਕਰ ਰਿਹਾ ਹੈ। ਮਾਤਾ ਗੁਜਰੀ ਜੀ ਅਤੇ ਚਾਰ ਸਾਹਿਬਜ਼ਾਦਿਆਂ ਦੀ ਲਾਸਾਨੀ ਸ਼ਹਾਦਤ ਮਨੁੱਖੀ ਨਸਲ ਨੂੰ ਸਦਾ ਹੀ ਚੜ੍ਹਦੀ ਕਲਾ ਦਾ ਸੰਦੇਸ਼ ਦਿੰਦੀ ਰਹੇਗੀ। ਉਹਨਾਂ ਦਾ ਦੇਸ਼ ਧਰਮ ਲਈ ਡੁੱਲਿਆ ਖੂਨ ਨਵੀਆਂ ਨਸਲਾਂ ਲਈ ਚਾਨਣ ਮੁਨਾਰਾ ਹੈ ਜੋ ਸਾਨੂੰ ਜ਼ਿੰਦਗੀ ਅਤੇ ਮੌਤ ਦੇ ਅਸਲ ਅਰਥਾਂ ਤੋਂ ਜਾਣੂ ਕਰਵਾਉਂਦਾ ਹੈ। ਛੋਟੀ ਉਮਰ ਵਿੱਚ ਸ਼ਾਹਿਬਜ਼ਾਦਾ ਜੋਰਾਵਰ ਸਿੰਘ ਅਤੇ ਫਤਹਿ ਸਿੰਘ ਨੇ ਜੋ ਦਲੇਰਾਨਾ ਜਵਾਬ ਸਰਹਿੰਦ ਦੇ ਨਵਾਬ ਵਜ਼ੀਰ ਖਾਨ ਨੂੰ ਦਿੱਤੇ ਉਹ ਸ਼ਬਦ ਇਸ ਕਾਇਨਾਤ ਵਿਚ ਸਦਾ ਗੂੰਜਦੇ ਰਹਿਣਗੇ।

ਨਿੱਕੀਆਂ ਜਿੰਦਾਂ ਦਾ ਵੱਡੇ ਸਬਰ ਨਾਲ ਇਸ ਕਕਰੀਲੀ ਠੰਡ ਵਿੱਚ ਨੀਹਾਂ 'ਚ ਖੜੇ ਹੋ ਜੈਕਾਰੇ ਗਜਾਉਣੇ, ਮਨੁੱਖੀ ਇਤਿਹਾਸ ਵਿਚ ਹਿੰਮਤ ਅਤੇ ਹੌਂਸਲੇ ਦਾ ਨਵਾਂ ਅਧਿਆਏ ਸੀ ਜਿਸ ਦੀ ਮਸਾਲ ਹੋਰ ਕਿਸੇ ਤਵਾਰੀਖ ਵਿਚ ਨਹੀਂ ਮਿਲਦੀ। ਬੱਚਿਆਂ ਨੂੰ ਦਾਦੇ ਗੁਰੂ ਦੀ ਗੋਦੀ ਵੱਲ ਤੋਰ ਦਾਦੀ ਮਾਤਾ ਗੁਜਰੀ ਜੀ ਨੇ ਵੀ ਸਰਹਿੰਦ ਦੇ ਠੰਡੇ ਬੁਰਜ 'ਚ ਸ਼ਹਾਦਤ ਦਾ ਜਾਮ ਪੀਤਾ।

ਵੱਡੇ ਸਹਿਬਜ਼ਾਦਿਆਂ ਨੇ ਪਿਤਾ ਗੁਰੂ ਤੋਂ ਆਗਿਆ ਲੈ ਰਣ ਭੂਮੀ ਵਿੱਚ ਤਲਵਾਰ ਨਾਲ ਐਸੇ ਜੋਹਰ ਦਿਖਾਏ ਕਿ ਦੁਸ਼ਮਨ ਦਲ ਦੇ ਵੱਡੇ ਸੈਨਾਪਤੀ ਮੂੰਹਾ ਉਂਗਲਾਂ ਪਾ ਗਏ। ਕਈਆਂ ਨੂੰ ਮਾਰਦੇ ਕਈਆਂ ਦੇ ਵਾਰ ਸੀਨੇ ਤੇ ਸਹਾਰਦੇ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਨੇ ਚਮਕੌਰ ਦੇ ਜੰਗ ਵਿੱਚ ਸ਼ਹਾਦਤ ਪ੍ਰਾਪਤ ਕੀਤੀ। ਜਦੋਂ ਵੀ ਦੁਨੀਆਂ ਵਿਚ ਜਜ਼ਬੇ, ਹਿੰਮਤ, ਕੁਰਬਾਨੀ ਅਤੇ ਸਿਦਕ ਸਬਰ ਦੀ ਗੱਲ ਚੱਲੇਗੀ ਉਸ ਸਮੇਂ ਪੋਹ ਦੇ ਮਹੀਨੇ ਹੋਈਆਂ ਇਨ੍ਹਾਂ ਮਹਾਨ ਕੁਰਬਾਨੀਆਂ ਨੂੰ ਲੋਕ ਨਤਮਸਤਕ ਹੋਣਗੇ।

ਐਸ.ਪੀ.ਐਸ. ਹਸਪਤਾਲ ਵੱਲੋਂ ਹਰ ਸਾਲ ਦੀ ਤਰ੍ਹਾਂ ਇਹਨਾਂ ਲਾਸਾਨੀ ਸ਼ਹਾਦਤਾਂ ਨੂੰ ਯਾਦ ਕਰਦਿਆਂ ਮੈਡੀਕਲ ਸਿਹਤ ਸੇਵਾਵਾਂ ਵਿਚ ਵਿਸ਼ੇਸ਼ ਛੂਟਾਂ ਕੀਤੀਆਂ ਗਈਆਂ।

ਯਹੂਦੀਆਂ ਨੂੰ ਇਕ ਅੱਗੇ ਵਧਣ ਦਾ ਮੌਕਾ ਮਿਲਿਆ। ਸਿੱਟੇ ਵਜੋਂ ਇਹ ਹੋਇਆ ਕਿ ਪੂੰਜੀਪਤੀ ਵਰਗ ਵਿਚ ਯਹੂਦੀਆਂ ਦੀ ਗਿਣਤੀ ਉਹਨਾਂ ਦੀ ਆਬਾਦੀ ਦੇ ਲਿਹਾਜ ਨਾਲ ਕਾਫੀ ਜਿਆਦਾ ਸੀ। ਇਸ ਨੇ ਆਮ ਈਸਾਈ ਲੋਕਾਈ ਵਿਚ ਇਹਨਾਂ ਦੇ ਪ੍ਰਤੀ ਪਹਿਲਾਂ ਹੀ ਮੌਜੂਦਾ ਧਾਰਨਾਵਾਂ ਦੇ ਨਾਲ ਮਿਲਕੇ ਬਹੁਤ ਘਾਤਕ ਰੂਪ ਧਾਰਨ ਕਰ ਲਿਆ। ਹਿਟਲਰ ਨੇ ਜਰਮਨੀ ਵਿਚ ਇਸੇ ਦੀ ਹੀ ਵਰਤੋਂ ਕੀਤੀ ਸੀ।

ਪੂੰਜੀਵਾਦ ਦੇ ਵਿਕਾਸ ਦੇ ਨਾਲ ਕੁਲ ਮਿਲਾ ਕੇ ਜਿਹੜੀਆਂ ਹਾਲਤਾਂ ਪੈਦਾ ਹੋਈਆਂ ਉਹਨਾਂ ਵਿਚ 19ਵੀਂ ਸਦੀ ਵਿਚ ਜੀਵਨਵਾਦੀ ਅੰਦੋਲਨ ਪੈਦਾ ਹੋਇਆ। ਇਸ ਦੀ ਪ੍ਰਮੁੱਖ ਮੰਗ ਇਹ ਸੀ ਕਿ ਇਜਰਾਈਲ ਦੇ ਈਲਾਕੇ ਵਿਚ ਯਹੂਦੀਆਂ ਦਾ ਆਪਣਾ ਇਕ ਰਾਜ ਕਾਇਮ ਕੀਤਾ ਜਾਵੇ। ਇਹ ਮੰਗ ਸਭ ਤੋਂ ਵਧ ਕੇਂਦਰੀ ਅਤੇ ਪੂਰਬੀ ਯਰੂਪ ਵਿਚ ਸੀ। ਇਸਦੇ ਤਹਿਤ ਹੀ ਯਹੂਦੀ ਫਲੀਸਤੀਨ ਵਿਚ ਜਾ ਕੇ ਵੱਸਣ ਲੱਗੇ। ਅਖੀਰ ਵਿਚ ਜਦੋਂ ਹਿਟਲਰ ਨੇ ਵੱਡੀ ਪੱਧਰ ਉਤੇ ਯਹੂਦੀਆਂ ਦਾ ਨਰਸੰਹਾਰ (ਕਤਲੇ ਆਮ) ਕੀਤਾ ਤਾਂ ਦੂਸਰੀ ਵਿਸ਼ਵ ਜੰਗ ਦੇ ਖਾਤਮੇ ਉਤੇ ਯਹੂਦੀਆਂ ਦੇ ਲਈ ਇਜਰਾਈਲ ਦੇ ਨਿਰਮਾਣ ਨੇ ਮਾਨਤਾ ਹਾਸਲ ਕਰ ਲਈ। (ਯਾਦ ਰਹੇ ਹਿਟਲਰ ਨੇ ਲਗਭਗ 60 ਲੱਖ ਯਹੂਦੀਆਂ ਦਾ ਕਤਲੇਆਮ ਕੀਤਾ ਸੀ।) ਅਖੀਰ ਵਿਚ ਫਲਸਤੀਨ ਨੂੰ ਵੰਡਕੇ ਇਜ਼ਰਾਈਲ ਬਣਾ ਦਿਤਾ ਗਿਆ ਜਿਹੜਾ ਇਕ ਆਜ਼ਾਦ ਦੇਸ਼ ਦੇ ਰੂਪ ਵਿਚ 15 ਮਈ 1948 ਨੂੰ ਸੰਯੁਕਤ ਰਾਸ਼ਟਰ ਸੰਘ ਦੇ ਇਕ ਮਤੇ ਨੂੰ ਪ੍ਰਵਾਨਗੀ ਦੇਣ ਪਿਛੋਂ ਹੋਂਦ ਵਿਚ ਆਇਆ। ਇਸ ਵਿਚ ਸਾਮਰਾਜੀ ਤਾਕਤਾਂ ਅਮਰੀਕਾ ਤੇ ਬ੍ਰਿਟੇਨ ਦੀ ਪ੍ਰਮੁੱਖ ਭੂਮਿਕਾ ਸੀ।

ਨਵੇਂ ਇਜਰਾਈਲ ਦਾ ਪਿਛਲੇਰੇ 70 ਸਾਲਾਂ ਦਾ ਇਤਿਹਾਸ ਹੀ ਆਪਣੇ ਆਪ ਵਿਚ ਇਕ ਰੌਂਗਟੇ ਖੜੇ ਕਰਨ ਵਾਲੀ ਗਾਥਾ ਹੈ। ਯਹੂਦੀਆਂ ਦਾ ਇਹ ਕਰੂਰ ਰੂਪ ਇਤਿਹਾਸ ਨੇ ਪਹਿਲਾਂ ਨਹੀਂ ਸੀ ਵੇਖਿਆ। ਇਹ ਗਾਥਾ ਆਪਣੇ ਆਪ ਵਿਚ ਇਕ ਪ੍ਰਤਿਨਿਧ ਮਿਸਾਲ ਵੀ ਹੈ ਕਿ ਕਿਵੇਂ ਹਜਾਰਾਂ ਸਾਲਾਂ ਦੇ ਜ਼ਬਰ ਤੇ ਪੀੜਾ ਦਾ ਸ਼ਿਕਾਰ ਲੋਕ ਆਪਣੀ ਵਾਰੀ ਆਉਣ ਤੇ ਕਰੂਰ ਤੇ ਜ਼ਾਲਮ ਬਣ ਜਾਂਦੇ ਹਨ।

ਹੋਰ ਧਰਮਾਂ ਦੇ ਮੁਕਾਬਲੇ ਯਹੂਦੀ ਧਰਮ ਦੀ ਇਹ ਖਾਸੀਅਤ ਰਹੀ ਹੈ ਕਿ ਇਹ ਇਕ ਕੌਮ ਦਾ ਹੀ ਨਿਰਮਾਣ ਕਰਦਾ ਰਿਹਾ ਹੈ। ਹੋਰ ਲੋਕਾਂ ਨੂੰ ਸਵੀਕਾਰ ਕਰਨ ਵਾਲਾ ਹੋਣ ਦੇ ਬਾਵਜੂਦ ਇਹ ਇਕ ਤਰ੍ਹਾਂ ਨਾਲ ਕੱਟੜਤਾ ਵਾਲਾ ਸੰਪਰਦਾਏ ਬਣਿਆ ਰਿਹਾ ਹੈ। ਇਸ ਲਈ ਇਹਨੇ ਕਦੇ ਇਸਾਈ, ਇਸਲਾਮ ਜਾਂ ਬੁੱਧ ਧਰਮ ਵਾਂਗੂੰ ਵਿਆਪਕਤਾ ਹਾਸਲ ਨਹੀਂ ਕੀਤੀ। ਸਿਰਫ ਪੂੰਜੀਵਾਦ ਦੇ ਵਿਕਾਸ ਨੇ ਹੀ ਇਹਦੇ ਕੱਟੜਤਾ ਵਾਲੇ ਚਰਿੱਤਰ ਨੂੰ ਢਿੱਲਾ ਕਰਨਾ ਸ਼ੁਰੂ ਕੀਤਾ। ਇਸੇ ਕਰਕੇ ਅੱਜ ਸਤੱਰ ਸਾਲ ਪਿਛੋਂ ਵੀ ਦੁਨੀਆਂ ਦੇ ਅੱਧੇ ਤੋਂ ਜ਼ਿਆਦਾ ਯਹੂਦੀ ਇਜ਼ਰਾਈਲ ਤੋਂ ਬਾਹਰ ਰਹਿੰਦੇ ਹਨ। ਇਜ਼ਰਾਈਲ ਨਾਲ ਹਮਦਰਦੀ ਰੱਖਣ ਦੇ ਬਾਵਜੂਦ ਉਹ ਇਜ਼ਰਾਈਲ ਵਿਚ ਜਾ ਕੇ ਵੱਸਣ ਨੂੰ ਤਰਜੀਹ ਨਹੀਂ ਦਿੰਦੇ। ਇਸ ਵਿਚ ਸਭ ਤੋਂ ਵਧੇਰੇ ਅਮਰੀਕਾ ਅਤੇ ਕਨੇਡਾ ਵਿਚ ਰਹਿੰਦੇ ਹਨ।

ਅੱਜ ਜ਼ਿਯੂਨਵਾਦੀ ਇਰਾਈਲੀ ਹਾਕਮ ਖੁਦ ਨੂੰ ਦੁਨੀਆਂ ਦੇ ਸਾਰੇ ਯਹੂਦੀਆਂ ਦਾ ਪ੍ਰਤਿਨਿਧੀ ਸਮਝਦੇ ਹਨ। ਪਰ ਹਮੇਸ਼ਾ ਦੇ ਵਾਂਗੂੰ ਇਹ ਵੀ ਇਕ ਛਲਾਵਾ ਹੀ ਹੈ। ਉਹ ਸਿਰਫ ਆਪਣੇ ਵਰਗ ਦੇ ਹੀ ਪ੍ਰਤਿਨਿਧ ਹਨ। ਬਹੁਤ ਲੰਬੇ ਅਤੀਤ ਵਿਚ ਆਮ ਯਹੂਦੀ ਮਿਹਨਤਕਸ਼ਾਂ ਨੇ ਆਪਣੇ ਹਾਕਮਾਂ ਦੇ ਵਿਰੁੱਧ ਬਾਰ ਬਾਰ ਵਿਦਰੋਹ ਕੀਤਾ ਸੀ। ਕਦੇ ਧਾਰਮਿਕ ਪਰਦੇ ਹੇਠ ਅਤੇ ਕਦੇ ਸਿੱਧੇ ਰੂਪ ਵਿਚ। ਸ਼ੁਰੁਆਤੀ ਇਸਾਈ ਧਰਮ ਵੀ ਇਕ ਅਜੇਹਾ ਹੀ ਵਿਦਰੋਹ ਸੀ। ਨਾ ਸਿਰਫ ਰੋਮਨ ਹਾਕਮਾਂ ਦੇ ਵਿਰੁੱਧ ਸਗੋਂ ਯਹੂਦੀ ਕੁਲੀਨ ਜਾਂ ਸ੍ਰੇਸ਼ਟ ਵਰਗ ਦੇ ਵਿਰੁੱਧ ਵੀ। ਅੱਜ ਦੇ ਯਹੂਦੀ ਮਿਹਨਤਕਸ਼ ਲੋਕ ਸ਼ਾਇਦ ਆਪਣੀ ਇਸ ਪਰੰਪਰਾ ਨੂੰ ਵੀ ਨਹੀਂ ਭੁੱਲੇ ਹੋਣਗੇ। ਉਹਨਾਂ ਨੂੰ ਭੁਲੱਣਾ ਵੀ ਨਹੀਂ ਚਾਹੀਦਾ।

**ਮੋਬਾ: 9354430211**

# ਪੰਜਾਬੀ ਮਾਂ ਬੋਲੀ ਦੇ ਚਿੰਤਕ ਕਵੀ
# ਧਨੀ ਰਾਮ ਚਾਤ੍ਰਿਕ



ਧਨੀ ਰਾਮ ਚਾਤ੍ਰਿਕ ਆਧੁਨਿਕ ਪੰਜਾਬੀ ਕਵਿਤਾ ਦੇ ਸੰਸਥਾਪਕ ਵੀ ਮੰਨੇ ਜਾਂਦੇ ਹਨ। ਉਨ੍ਹਾਂ ਦੀਆਂ ਰਚਨਾਵਾਂ ਪ੍ਰਾਚੀਨ ਅਤੇ ਅਧੁਨਿਕ ਪੰਜਾਬੀ ਕਵਿਤਾ ਵਿਚਕਾਰ ਕੜੀ ਹਨ ਅਤੇ ਪੰਜਾਬੀ ਸਭਿਆਚਾਰ ਤੇ ਮਨੁੱਖੀ ਜ਼ਿੰਦਗੀ ਦੀ ਝਲਕ ਪੇਸ਼ ਕਰਦੀਆ ਹਨ। ਉਨ੍ਹਾਂ ਦਾ ਪੰਜਾਬੀ ਮਾਂ ਬੋਲੀ ਪ੍ਰਤੀ ਪਿਆਰ ਇਸ ਕਵਿਤਾ ਤੋਂ ਸਹਿਜੇ ਹੀ ਲਾਇਆ ਜਾ ਸਕਦਾ ਹੈ।

ਅਸਾਂ ਨਹੀਂ ਭੁਲਾਉਣੀ,
ਬੋਲੀ ਹੈ ਪੰਜਾਬੀ ਸਾਡੀ,
ਏਹੋ ਜਿੰਦ ਜਾਨ ਸਾਡੀ,
ਮੋਤੀਆਂ ਦੀ ਖਾਣ ਸਾਡੀ।
ਹੱਥੋਂ ਨਹੀਂ ਗੁਆਉਣੀ,
ਬੋਲੀ ਹੈ ਪੰਜਾਬੀ ਸਾਡੀ।
ਤ੍ਰਿੰਞਣਾਂ ਭੰਡਾਰਾਂ ਵਿਚ,
ਵੰਝਲੀ ਤੇ ਵਾਰਾਂ ਵਿਚ,
ਮਿੱਠੀ ਤੇ ਸੁਹਾਉਣੀ, ਬੋਲੀ ਹੈ ਪੰਜਾਬੀ ਸਾਡੀ।
ਜੋਧ ਤੇ ਕਮਾਈਆਂ ਵਿਚ,
ਜੰਗਾਂ ਤੇ ਲੜਾਈਆਂ ਵਿਚ,
ਏਹੋ ਜਿੰਦ ਪਾਉਣੀ, ਬੋਲੀ ਹੈ ਪੰਜਾਬੀ ਸਾਡੀ।

ਧਨੀ ਰਾਮ ਚਾਤ੍ਰਿਕ ਪੰਜਾਬ, ਪੰਜਾਬੀ ਤੇ ਪੰਜਾਬੀਅਤ ਨੂੰ ਸਮਰਪਿਤ ਸੁਪ੍ਰਸਿੱਧ ਕਵੀ ਹੋਇਆ ਹੈ ਜਿਨ੍ਹਾਂ ਦਾ ਜਨਮ ਮਸ਼ਹੂਰ ਕਿੱਸਾਕਾਰ ਇਮਾਮਬਖ਼ਸ਼ ਦੇ ਪਿੰਡ ਪੱਸੀਆਵਾਲਾਂ ਜ਼ਿਲ੍ਹਾ ਸਿਆਲਕੋਟ (ਹੁਣ ਪਾਕਿਸਤਾਨ) 'ਚ 4 ਅਕਤੂਬਰ, 1876 ਨੂੰ ਲਾਲਾ ਪੋਹਲੂ ਮੱਲ ਅਰੋੜਾ ਦੇ ਘਰ ਹੋਇਆ। ਉਸ ਦੀ ਬਾਲ ਉਮਰ ਹੀ ਸੀ ਕਿ ਰੋਜ਼ੀ ਰੋਟੀ ਦੇ ਚੱਕਰ 'ਚ ਉਸ ਦਾ ਪ੍ਰਵਾਰ ਨਾਨਕੇ ਪਿੰਡ ਲੋਪੋਕੇ ਜ਼ਿਲ੍ਹਾ ਅੰਮ੍ਰਿਤਸਰ 'ਚ ਆ ਗਿਆ। ਆਰਥਕ ਤੰਗੀਆਂ ਕਾਰਨ ਰਸਮੀ ਸਿਖਿਆ ਪ੍ਰਾਇਮਰੀ ਤਕ ਹੀ ਸੀਮਤ ਹੋ ਕੇ ਰਹਿ ਗਈ। ਪਿਤਾ ਦੇ ਕਹਿਣ 'ਤੇ ਫਿਰ ਵਸੀਕਾ ਨਵੀਸੀ ਸਿੱਖਣ ਲੱਗ ਪਿਆ। 17 ਸਾਲ ਦੀ ਉਮਰ 'ਚ ਹੀ ਭਾਈ ਵੀਰ ਸਿੰਘ ਦੇ ਵਜ਼ੀਰ ਹਿੰਦ ਪ੍ਰੈੱਸ ਵਿਚ ਨੌਕਰੀ ਮਿਲ ਗਈ। ਇਥੇ ਕੰਮ ਕਰਦੇ ਸਮੇਂ ਹੀ ਉਸ ਨੂੰ ਕਵਿਤਾ ਲਿਖਣ ਦੀ ਚੇਟਕ ਲੱਗ ਗਈ ਸੀ। ਉਸ ਨੇ ਪੰਜਾਬੀ, ਉਰਦੂ ਤੇ ਫ਼ਾਰਸੀ ਦੀ ਮੁਢਲੀ ਵਿਦਿਆ ਪ੍ਰਾਪਤ ਕੀਤੀ। ਉਸ ਦੀਆਂ ਕਵਿਤਾਵਾਂ 'ਖ਼ਾਲਸਾ ਸਮਾਚਾਰ' ਤੇ 'ਖ਼ਾਲਸਾ ਯੰਗਮੈਨ' ਨਾਮਕ ਰਸਾਲਿਆਂ 'ਚ ਛਪਣੀਆਂ ਸ਼ੁਰੂ ਹੋਈਆਂ। ਉਹ ਪਹਿਲਾਂ ਹਰਧਨੀ ਉਪ ਨਾਮ ਹੇਠ ਲਿਖਦੇ ਰਹੇ ਤੇ ਫੇਰ 'ਚਾਤ੍ਰਿਕ' ਤਖ਼ੱਲਸ਼ ਰੱਖ ਲਿਆ। 1924 'ਚ ਉਸ ਨੇ ਸੁਦਰਸ਼ਨ ਪ੍ਰੈੱਸ ਦੀ ਸਥਾਪਨਾ ਕੀਤੀ। 1926 'ਚ ਜਦੋਂ ਅੰਮ੍ਰਿਤਸਰ 'ਚ ਪੰਜਾਬੀ ਸਭਾ ਬਣੀ ਤਾਂ ਉਸ ਨੂੰ ਪ੍ਰਧਾਨ ਚੁਣਿਆ ਗਿਆ। ਇਸ ਸਭਾ 'ਚ ਚਰਨ ਸਿੰਘ, ਮੌਲਾ ਬਖ਼ਸ਼, ਹੀਰਾ ਸਿੰਘ ਦਰਦ, ਪ੍ਰਿੰਸੀਪਲ ਤੇਜਾ ਸਿੰਘ, ਗਿਆਨੀ ਗੁਰਮੁਖ ਸਿੰਘ ਮੁਸਾਫ਼ਰ, ਵਿਧਾਤਾ ਸਿੰਘ ਤੀਰ, ਲਾਲਾ ਕਿਰਪਾ ਸਾਗਰ ਤੇ ਉਸਤਾਦ ਹਮਦਮ ਵਰਗੇ ਉੱਘੇ ਸਾਹਿਤਕਾਰ ਸ਼ਾਮਲ ਸਨ।

ਉਸ ਨੇ ਕਈ ਕਿਤਾਬਾਂ ਪੰਜਾਬੀ ਸਾਹਿਤ ਦੀ ਝੋਲੀ ਪਾਈਆਂ ਜਿਨ੍ਹਾਂ 'ਚ 'ਫੁੱਲਾਂ ਦੀ ਟੋਕਰੀ', 'ਭਰਥਰੀ ਹਰੀ', 'ਨਲ ਦਮਯੰਤੀ, 'ਧਰਮਵੀਰ', 'ਚੰਦਨਵਾੜੀ', 'ਕੇਸਰ ਕਿਆਰੀ', 'ਨਵਾਂ ਜਹਾਨ', 'ਸੂਫ਼ੀ ਖ਼ਾਨਾ' ਤੇ 'ਨੂਰਜਹਾਂ ਬਾਦਸ਼ਾਹ ਬੇਗਮ ਆਦਿ ਸ਼ਾਮਲ ਹਨ। ਉਸ ਦੀਆਂ ਰਚਨਾਵਾਂ ਪੁਰਾਤਨ ਤੇ ਨਵੀਂ ਪੰਜਾਬੀ ਕਵਿਤਾ ਵਿਚਕਾਰ ਕੜੀ ਹਨ। ਗੁਰਮੁਖੀ ਲਿਪੀ ਲਈ ਟਾਈਪ ਸੈੱਟ ਨੂੰ ਮਿਆਰੀ ਬਣਾਉਣ ਦਾ ਸਿਹਰਾ ਵੀ ਉਸ ਨੂੰ ਜਾਂਦਾ ਹੈ। ਮੁਹਾਵਰੇਦਾਰ ਠੇਠ ਪੰਜਾਬੀ ਉਨ੍ਹਾਂ ਦੀ ਵਖਰੀ ਪਛਾਣ ਸੀ। ਉਨ੍ਹਾਂ ਦੀਆਂ ਆਰੰਭਕ ਕਵਿਤਾਵਾਂ ਉੱਤੇ ਤਾਂ ਆਤਮਕ ਤੇ ਪ੍ਰਾਚੀਨ ਵਿਚਾਰਧਾਰਾ ਦੀ ਡੂੰਘੀ ਛਾਪ ਸੀ ਪਰ ਬਾਅਦ 'ਚ ਉਸ ਦਾ ਰੁਝਾਨ ਯਥਾਰਥਵਾਦ ਵਲ ਹੋਇਆ। ਉਸ ਦੇ ਯਥਾਰਥਵਾਦ 'ਚ ਪ੍ਰਗਤੀਸ਼ੀਲ ਤੰਦਾਂ ਉਘੜਵੀਆਂ ਹਨ। ਉਸ ਦੀਆਂ ਕਵਿਤਾਵਾਂ 'ਚ ਸੂਫ਼ੀਵਾਦ ਦੇ ਦਰਸ਼ਨ ਵੀ ਹੁੰਦੇ ਹਨ। ਉਹ ਲੋਕਮੁਖੀ ਸ਼ੈਲੀ ਵਿਚ ਲਿਖਦਾ ਸੀ। ਕਿਸਾਨੀ ਦੀ ਗੱਲ ਕਰਦਾ ਗੀਤ :

ਤੂੜੀ ਤੰਦ ਸਾਂਭ ਹਾੜੀ ਵੇਚ ਵੱਟ ਕੇ,
ਲੰਬੜਾਂ ਤੇ ਸ਼ਾਹਾਂ ਦਾ ਹਿਸਾਬ ਕੱਟ ਕੇ।
ਮੀਹਾਂ ਦੀ ਉਡੀਕ ਤੇ ਸਿਆੜ ਕੱਢ ਕੇ,
ਮਾਲ ਢਾਂਡਾ ਸਾਂਭਣੇ ਨੂੰ ਕਾਮਾ ਛੱਡ ਕੇ।
ਪੱਗ ਝੱਗਾ ਚਾਦਰਾ ਨਵੇਂ ਸਿਵਾਇ ਕੇ,
ਸੰਮਾਂ ਵਾਲੀ ਡਾਂਗ ਉਤੇ ਤੇਲ ਲਾਇ ਕੇ।
ਕੱਛੇ ਮਾਰ ਵੰਝਲੀ ਅਨੰਦ ਛਾ ਗਿਆ,
ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।

ਉਸ ਵਕਤ ਇਹ ਗੀਤ ਪੰਜਾਬ ਦੇ ਬੱਚੇ-ਬੱਚੇ ਦੀ ਜ਼ੁਬਾਨ 'ਤੇ ਸੀ। ਉਨ੍ਹਾਂ ਦੀ ਕਲਮ ਮਰਦੇ ਦਮ ਤਕ ਚਲਦੀ ਰਹੀ। ਅਪਣੀ ਮੌਤ ਤੋਂ ਪਹਿਲਾਂ ਵੀ ਉਨ੍ਹਾਂ ਨੇ ਦੋ ਕਵਿਤਾਵਾਂ ਲਿਖੀਆਂ:

ਦਰਗਾਹੀਂ ਸੱਦੇ ਆ ਗਏ ਨੇ, ਸਮਾਨ ਤਿਆਰ ਸਫ਼ਰ ਦਾ ਹੈ।
ਪਰ ਤੇਰੇ ਬੂਹਿਉਂ ਹਿੱਲਣ ਨੂੰ 'ਚਾਤ੍ਰਿਕ' ਦਾ ਜੀ ਨਹੀਂ ਕਰਦਾ।

ਅੰਤਮ ਯਾਤਰਾ ਤੋਂ ਕੁੱਝ ਦਿਨ ਪਹਿਲਾਂ ਲਿਖਦੇ ਹਨ ਹੈ ਕਿ:

ਜਿਸ ਘੜੀ ਬੁਲਾਵਾ ਆਵੇਗਾ, ਹੱਥ ਜੋੜ ਹੁਕਮ ਭੁਗਤਾਵਾਂਗੇ।
ਆਉਂਦੀ ਵਾਰ ਕੁੱਝ ਰੋਏ ਸਾਂ, ਪਰ ਹਸਦੇ ਹਸਦੇ ਜਾਵਾਂਗੇ।

ਆਖ਼ਰ ਉਹ ਦਿਨ ਵੀ ਆ ਪਹੁੰਚਿਆ ਜਦੋਂ ਕਲਮ ਦਾ ਧਨੀ, ਧਨੀ ਰਾਮ ਚਾਤ੍ਰਿਕ 18 ਦਸੰਬਰ 1954 ਈ: ਨੂੰ ਇਸ ਫ਼ਾਨੀ ਸੰਸਾਰ ਨੂੰ ਅਲਵਿਦਾ ਆਖ ਗਏ ਪਰ ਉਨ੍ਹਾਂ ਦੀਆਂ ਰਚਨਾਵਾਂ ਸਦਾ ਸਦਾ ਲਈ ਅਮਰ ਰਹਿਣਗੀਆਂ।

**-ਕੁਲਦੀਪ ਸਿੰਘ ਸਾਹਿਲ, ਫ਼ੋਕਲ ਪੁਆਇੰਟ ਰਾਜਪੁਰਾ**
**ਮੋਬਾ: 9417990040**

# ਸ੍ਰੀਮਤੀ ਅਤੇ ਸ੍ਰੀ ਮਦਨ ਲਾਲ ਕਪੂਰ ਦੀ ਯਾਦ ਵਿਚ ਸਥਾਪਤ ਪਹਿਲਾ ਸਨਮਾਨ ਜਗਜੀਤ ਕੌਰ ਭੋਲੀ ਨੂੰ

'ਬਬਾਣੀਆ ਕਹਾਣੀਆ ਪੁਤ-ਸਪੁਤ ਕਰੇਨਿ' ਨੂੰ ਸਾਰਥਕ ਕਰਨ ਵਾਲੇ ਆਯੁਸ਼ ਕਪੂਰ ਅਜੇਹੇ ਵਿਅਕਤੀ ਸਾਹਮਣੇ ਆਏ ਹਨ ਜਿਨ੍ਹਾਂ ਨੇ ਆਪਣੇ ਮਾਤਾ-ਪਿਤਾ ਸ੍ਰੀਮਤੀ ਅਤੇ ਸ੍ਰੀ ਮਦਨ ਲਾਲ ਕਪੂਰ ਦੀ ਯਾਦ ਵਿਚ ਇਕ ਸਨਮਾਨ ਸਥਾਪਤ ਕੀਤਾ ਹੈ। ਇਹ ਯਾਦਗਾਰੀ ਸਨਮਾਣ ਹਰ ਸਾਲ ਕਿਸੇ ਉਸ ਵਿਅਕਤੀ ਵਿਸ਼ੇਸ਼ ਨੂੰ ਦਿਤਾ ਜਾਣਾ ਨਿਰਧਾਰਤ ਕੀਤਾ ਹੈ ਜੋ ਸਮਾਜ ਪ੍ਰਤੀ ਨਿਸਵਾਰਥ ਭਾਵਨਾ ਨਾਲ ਕਿਸੇ ਵੀ ਖੇਤਰ ਵਿਚ ਸਮਰਪਤ ਰਿਹਾ ਹੋਵੇ। ਇਸੇ ਲੜੀ ਨੂੰ ਸ਼ੁਰੂ ਕਰਦਿਆਂ ਪਹਿਲਾ ਸਨਮਾਣ ਪੰਜਾਬੀ ਖੇਤਰ ਦੀ ਪ੍ਰਸਿੱਧ ਕਵਿਤਰੀ ਸ੍ਰੀਮਤੀ ਜਗਜੀਤ ਕੌਰ ਭੋਲੀ ਨੂੰ 24 ਦਸੰਬਰ 2023 ਨੂੰ ਦਿਤਾ ਗਿਆ। ਸ੍ਰੀਮਤੀ ਜਗਜੀਤ ਕੌਰ ਭੋਲੀ ਨੂੰ ਇਕ ਸ਼ਾਲ, ਸਨਮਾਣ ਚਿੰਨ੍ਹ, ਫੁਲਾਂ ਦੇ ਗੁਲਦਸਤੇ ਅਤੇ ਨਗਦ ਰਾਸ਼ੀ ਰੂ. 31 ਹਜ਼ਾਰ ਦੇ ਕੇ ਸਨਮਾਨਿਆਂ ਗਿਆ। ਇਸ ਤੋਂ ਇਲਾਵਾ ਆਏ ਪਤਵੰਤੇ ਸੱਜਣਾ ਦਾ ਵੀ ਸਵਾਗਤ ਸਨਮਾਣ ਅਦਾਨ-ਪ੍ਰਦਾਨ ਕੀਤਾ ਗਿਆ। ਇਹ ਸਨਮਾਣ ਸਮਾਰੋਹ ਹੈਰੀਟੇਜ ਅਤੇ ਕਲਚਰ ਫਾਉਂਡੇਸ਼ਨ (ਰਜਿ.) ਦੇ ਕਨਵੀਨਰ ਸ੍ਰ. ਅਮਰਜੀਤ ਸਿੰਘ ਟੱਕਰ ਅਤੇ ਸ੍ਰੀ ਅਸ਼ੋਕ ਚੁਗ ਦੇ ਪ੍ਰਬੰਧ ਹੇਠ ਹਰੀ ਨਗਰ ਨਵੀਂ ਦਿੱਲੀ ਦੇ ਗੁਰਦੁਵਾਰਾ ਸ੍ਰੀ ਗੁਰੂ ਸਿੰਘ ਸਭਾ ਵਿਚ ਅਯੋਜਿਤ ਸੀ। ਜਿਸ ਵਿਚ ਸਾਹਿਤਕਾਰ, ਪੱਤਰਕਾਰ ਅਤੇ ਕਵੀਜਨ ਤੋਂ ਇਲਾਵਾ ਕੁਝ ਇਕ ਸਭਾ ਸੁਸਾਈਟੀਆਂ ਦੇ ਮੁਖੀ ਜਨ ਵੀ ਸ਼ਾਮਲ ਹੋਏ। ਸਟੇਜ ਸਕੱਤਰ ਵਜੋਂ ਸ੍ਰੀਮਤੀ ਹਰਜੀਤ ਕੌਰ ਸੰਤੁਲਤ ਸ਼ਬਦਾਂ ਨਾਲ ਸੰਬੋਧਨ ਕਰਦੇ ਰਹੇ।

ਕੁਝ ਕਵਿਤਾਵਾਂ ਦਾ ਦੌਰ ਵੀ ਚਲਿਆ। ਜਿਸ ਵਿਚ ਜਿਆਦਾਤਰ ਕਵਿਤਰੀਆਂ ਨੂੰ ਆਪਣੀਆਂ ਕਵਿਤਾਵਾਂ ਪੇਸ਼ ਕਰਨ ਦਾ ਮੌਕਾ ਦਿਤਾ ਗਿਆ। ਸਮੇਂ ਦੀ ਘਾਟ ਕਾਰਨ ਸ੍ਰੀਮਤੀ ਜਗਜੀਤ ਕੌਰ ਭੋਲੀ ਆਪਣੀ ਹੇਠ ਲਿਖੀ ਕਵਿਤਾ ਬੇਸ਼ਕ ਪੇਸ਼ ਨਾ ਕਰ ਸਕੀ ਪਰ ਆਪਣੇ ਧੰਨਵਾਦੀ ਭਾਸ਼ਣ ਵਿਚ ਜਿਨ੍ਹਾਂ ਦੀ ਯਾਦ ਵਿਚ ਸਨਮਾਣ ਪ੍ਰਾਪਤ ਹੋਇਆ, ਉਸ ਪਰਵਾਰ ਪ੍ਰਤੀ ਕੁਝ ਜਾਣਕਾਰੀ ਜਰੂਰ ਦਿਤੀ। ਆਪ ਨੇ ਕਪੂਰ ਪਰਿਵਾਰ ਪ੍ਰਤੀ ਕ੍ਰਿਤਗਤਾ ਪ੍ਰਗਟ ਕਰਦਿਆਂ ਕਿਹਾ ਕਿ 'SHARP EDGE INDIA' ਦੇ ਮਾਲਕ, ਉਦਯੋਗਪਤੀ ਸ੍ਰੀ ਮਦਨ ਲਾਲ ਕਪੂਰ ਅਤੇ ਉਹਨਾ ਦੀ ਧਰਮ ਪਤਨੀ ਸ੍ਰੀਮਤੀ ਰਮਾ ਕਪੂਰ ਦਾ ਕਰੋਨਾ ਕਾਲ ਵਿਚ ਸਵਰਗਵਾਸ ਹੋ ਗਿਆ ਸੀ। ਉਹਨਾਂ ਦੇ ਸਪੁਤਰ ਅਯੂਸ਼ ਕਪੂਰ ਨੇ ਉਹਨਾ ਦੀ ਮਿਠੀ ਯਾਦ ਵਿਚ ਇਹ ਯਾਦਗਾਰੀ ਸਨਮਾਣ ਕਇਮ ਕਰਕੇ ਇਕ ਵੱਡੀ ਮਿਸਾਲ ਕਾਇਮ ਕੀਤੀ ਹੈ। ਆਪਣੇ ਮਾਪਿਆਂ ਨੂੰ ਅਜਿਹਾ ਮਾਣ ਦੇਣਾ ਕਾਬਿਲੇ ਤਾਰੀਫ ਹੈ। ਬੇਸ਼ਕ ਸ੍ਰੀ ਮਦਨ ਲਾਲ ਕਪੂਰ ਅਜੇ ਛੋਟੇ ਹੀ ਸਨ ਕਿ ਉਹਨਾ ਨੂੰ ਆਪਣੇ ਪਿਤਾ ਦਾ ਵਿਛੋੜਾ ਪੈ ਗਿਆ। ਪਰ ਉਹ ਇਕ ਕਰਮਠ ਯੋਧੇ ਸਾਬਤ ਹੋਏ। ਜਿਥੇ ਵਪਾਰ ਨੂੰ ਬੁਲੰਦੀਆਂ ਤੇ ਪਹੁੰਚਾ ਦਿਤਾ ਉਥੇ ਆਪਣੀ ਦਾਦੀ, ਮਾਤਾ ਅਤੇ ਵੱਡੀ ਭੂਆ ਨੂੰ ਆਪਣੇ ਨਾਲ ਰਖ ਕੇ ਆਦਰ ਅਤੇ ਮਾਣ-ਸਨਮਾਣ ਦੇਂਦੇ ਰਹੇ। ਅਗੋਂ ਉਨ੍ਹਾਂ ਪਾਸੋਂ ਰਜਵਾਂ ਪਿਆਰ ਦੁਲਾਰ ਲਿਆ। ਛੋਟੇ ਭਰਾ ਅਸ਼ੋਕ ਕਪੂਰ ਅਤੇ ਤਿੰਨਾ ਭੈਣਾ ਦੇ ਸ਼ਾਦੀ-ਵਿਆਹ ਵਿਚ ਅਗਵਾ ਰੋਲ ਨਿਭਾਇਆ। ਸ੍ਰੀਮਤੀ ਰਮਾ ਕਪੂਰ ਨੇ ਆਪਣੇ ਸਤਿਕਾਰਯੋਗ ਪਤੀ ਦਾ ਭਰਪੂਰ ਸਾਥ ਦਿਤਾ। ਛੋਟੇ ਭਰਾ ਅਸ਼ੋਕ ਕਪੂਰ ਨੇ ਵੀ ਵੱਡੇ ਭਾਈ ਮਦਨ ਲਾਲ ਕਪੂਰ ਜੀ ਦਾ ਭਰਵਾਂ ਸਹਿਯੋਗ ਕੀਤਾ। ਹੁਣ ਸ੍ਰੀਮਤੀ ਅਤੇ ਸ੍ਰੀ ਮਦਨ ਲਾਲ ਕਪੂਰ ਦੇ ਹੋਣਹਾਰ ਬੇਟੇ ਅਯੂਸ਼ ਕਪੂਰ ਨੇ ਆਪਣੇ ਮਾਤਾ-ਪਿਤਾ ਦੀ ਮਿਠੀ ਯਾਦ ਨੂੰ ਚਿਰ ਸਥਾਈ ਬਨਾਉਣ ਵਾਸਤੇ ਆਪਣੇ ਮੇਹਨਤ ਰੂਪੀ ਤੇਲ ਨਾਲ ਯਾਦਾਂ ਦਾ ਦੀਪਕ ਪ੍ਰਜਵਲਤ ਕੀਤਾ ਹੈ। ਸਾਡੀ ਕਾਮਨਾ ਹੈ ਕਿ ਇਹ ਦੀਪਕ ਸਦਾ ਜਗਦਾ ਰਹੇ। ਆਯੂਸ਼ ਹੁਰਾਂ ਦੀ ਪਤਨੀ ਸ੍ਰੀਮਤੀ ਸਾਰਿਕਾ ਇਕ ਸੂਝਵਾਨ, ਪੜੀ ਲਿਖੀ ਅਤੇ ਨਿਮਰ ਸੁਭਾ ਦੀ ਮਾਲਕ ਹੈ। ਉਹ ਮੋਢੇ ਨਾਲ ਮੋਹਢਾ ਜੋੜ ਕੇ ਸਾਥ ਦੇ ਰਹੀ ਹੈ। ਇਹਨਾ ਦੀ ਬੇਟੀ ਸਾਰਾ ਬੇਸ਼ਕ ਅਜੇ ਛੋਟੀ ਹੈ ਪਰ ਪ੍ਰਖਰ ਬੁੱਧੀ ਦੀ ਹੈ। ਈਸ਼ਵਰ ਇਸ ਪ੍ਰਵਾਰ ਤੇ ਸੁਖਾਂ ਅਤੇ ਰਹਿਮਤਾਂ ਦਾ ਮੀਂਹ ਵਰਸਾਉਂਦਾ ਰਹੇ।



**ਸ੍ਰੀਮਤੀ ਜਗਜੀਤ ਕੌਰ ਭੋਲੀ ਵਲੋਂ ਇਸ ਮੌਕੇ ਵਾਸਤੇ ਲਿਖੀ ਕਵਿਤਾ ਪੇਸ਼ ਕਰਨ ਦੀ ਖੁਸ਼ੀ ਲੈ ਰਹੇ ਹਾਂ :**

## ਕਾਵਿ ਰਚਨਾ ਨਾਲ ਸ਼ਰਧਾਂਜਲੀ

ਫਿਰ ਬਹਾਰਾਂ ਮੌਲੀਆਂ ਗੁਲਸ਼ਨ ਮਗਰ ਖਾਮੋਸ਼ ਹੈ।
ਪੌਣ ਵਿਚ ਫੈਲੀ ਸੁਗੰਧੀ ਪਰ ਫਿਜਾ ਮਦਹੋਸ਼ ਹੈ।
ਕਾਲ ਵੱਸੋਂ ਹੋ ਰਿਹਾ ਮਜਬੂਰ ਹਰ ਇਨਸਾਨ ਹੈ।
ਗਗਨ ਮੰਡਪ ਵਿਚ ਸ਼ਿਖਰ ਤੇ ਆਪਦਾ ਅਸਥਾਨ ਹੈ।
ਅੰਬਰੀ ਪੁੱਜੇ ਤਾਰਿਆਂ ਲਈ ਰਬ ਦੀ ਆਗੋਸ਼ ਹੈ।
ਬਾਗਬਾਂ ਤੇਰਾ ਚਮਨ ਫੁਲਦਾ ਤੇ ਫਲਦਾ ਹੀ ਰਹੇ।
ਯਾਦਾਂ ਦਾ ਦੀਪਕ ਸਦਾ ਦਿਨ ਰਾਤ ਜਲਦਾ ਹੀ ਰਹੇ।
ਆਉਣ ਜਾਣਾ ਖੇਡ ਰੱਬੀ, ਕੀ ਕਿਸੇ ਦਾ ਦੋਸ਼ ਹੈ?
ਮਾਤਾ ਦੀ ਅਖੀਆਂ ਦਾ ਤਾਰਾ, "ਮਦਨ" ਬਾਪ ਦੀ ਜਾਨ ਜੋ।
ਆਯੂਸ਼ ਹਰ ਮਹਿਫਲ ਆਪਦਾ ਕਰ ਰਿਹੈ ਸਨਮਾਨ ਜੋ ।
ਮੰਨਕੇ ਉਸਨੇ ਰਬ ਦਾ ਭਾਣਾ ਕਰ ਲਿਆ ਸੰਤੋਸ਼ ਹੈ।
ਫਿਰ ਬਹਾਰਾਂ ਮੌਲੀਆਂ ਗੁਲਸ਼ਨ ਮਗਰ ਖਾਮੋਸ਼ ਹੈ।
ਪੌਣਾਂ ਵਿਚ ਫੈਲੀ ਸੁਗੰਧੀ ਪਰ ਫਿਜਾ ਮਦਹੋਸ਼ ਹੈ ।

– ਸੰਜੀਵ ਸਿੰਘ ਸੈਣੀ

# ਹਿੰਮਤ ਤੇ ਜਜ਼ਬੇ ਦੀ ਅਨੂਠੀ ਕਥਾ

# ਸੜਕ ਕੰਢੇ ਝੌਂਪੜੀ 'ਚ ਰਹਿਣ ਵਾਲੀ ਜੱਜ ਕਿਵੇਂ ਬਣੀ!

ਅੱਜ ਵਿਗਿਆਨ ਦਾ ਯੁੱਗ ਹੈ। ਚੰਨ ਤਕ ਮਨੁੱਖ ਦੀ ਹਾਜ਼ਰੀ ਲੱਗ ਚੁਕੀ ਹੈ। ਮਿੰਟਾਂ ਸਕਿੰਟਾਂ 'ਚ ਦੁਨੀਆਂ ਬਦਲ ਰਹੀ ਹੈ। ਸੰਚਾਰ ਦੇ ਬਹੁਤ ਜ਼ਿਆਦਾ ਸਾਧਨ ਹੋ ਚੁੱਕੇ ਹਨ। ਕੁੱਝ ਸਮਾਂ ਪਹਿਲਾਂ ਚੰਦਰਯਾਨ 3 ਨੂੰ ਚੰਨ ਤੇ ਭੇਜਿਆ ਗਿਆ। ਲਗਾਤਾਰ ਨਵੀਆਂ ਨਵੀਆਂ ਖੋਜਾਂ ਹੋ ਰਹੀਆਂ ਹਨ। ਜੇ ਅਸੀਂ 30 ਕੁ ਸਾਲ ਪਿੱਛੇ ਝਾਤੀ ਮਾਰ ਕੇ ਦੇਖੀਏ ਤਾਂ ਕਿੰਨਾ ਫਰਕ ਲਗਦਾ ਹੋਣੈ। ਜਿਨ੍ਹਾਂ ਦੀ ਉਮਰ ਹੁਣ 60 ਸਾਲ ਦੇ ਨੇੜੇ ਜਾਂ 60 ਸਾਲ ਤੋਂ ਉਪਰ ਹੈ, ਉਨ੍ਹਾਂ ਨੂੰ ਅੱਜ ਦੀ ਜ਼ਿੰਦਗੀ ਤੇ ਬਚਪਨ 'ਚ ਗੁਜ਼ਾਰੇ ਹੋਏ ਪਲਾਂ 'ਚ ਕਾਫੀ ਫਰਕ ਲਗਦਾ ਹੋਵੇਗਾ।

ਹਰ ਇਨਸਾਨ ਨੂੰ ਜ਼ਿੰਦਗੀ 'ਚ ਸਫਲ ਹੋਣ ਲਈ ਬਹੁਤ ਮਿਹਨਤ ਕਰਨੀ ਪੈਂਦੀ ਹੈ। ਇਹ ਹੁਣ ਟੀਚੇ 'ਤੇ ਨਿਰਭਰ ਕਰਦਾ ਹੈ ਕਿ ਤੁਸੀਂ ਕਿਸ ਤਰ੍ਹਾਂ ਦੀ ਮਿਹਨਤ ਕਰਦੇ ਹੋ। ਕਿਸੇ ਵੀ ਟੀਚੇ ਤੇ ਪਹੁੰਚਣ ਲਈ ਲਗਾਤਾਰ ਮਿਹਨਤ ਜਾਰੀ ਰਖਣੀ ਪੈਂਦੀ ਹੈ। ਭਾਵੇਂ ਹਰ ਵਾਰ ਟੀਚਾ ਹਾਸਲ ਨਹੀਂ ਹੁੰਦਾ, ਵਾਰ-ਵਾਰ ਉਸ 'ਚ ਅਸਫ਼ਲ ਹੋ ਰਹੇ ਹੋ ਤਾਂ ਗਲਤੀਆਂ ਨੂੰ ਲਭਣਾ ਚਾਹੀਦਾ ਹੈ। ਉਦਾਹਰਣ ਦੇ ਤੌਰ ਤੇ ਚੰਦਰਯਾਨ1, 2 ਅਪਣੇ ਮਿਸ਼ਨ 'ਚ ਸਫਲ ਨਹੀਂ ਹੋ ਸਕੇ ਸਨ। ਪਰ ਫਿਰ ਪੂਰੀ ਤਿਆਰੀ ਕਰ ਕੇ ਪਿਛਲੀਆਂ ਗਲਤੀਆਂ ਤੋਂ ਸਿਖ ਕੇ ਸਾਇੰਸਦਾਨਾਂ ਤੇ ਇੰਜੀਨੀਅਰਾਂ ਨੇ ਚੰਦਰਯਾਨ ਤਿੰਨ ਨੂੰ ਲਾਂਚ ਕੀਤਾ। ਵਿਚਾਰਨ ਵਾਲੀ ਗੱਲ ਹੈ ਕਿ ਕਿੰਨੀਆਂ ਹੀ ਦਰਪੇਸ਼ ਚੁਣੌਤੀਆਂ ਦਾ ਇਨ੍ਹਾਂ ਵਿਗਿਆਨੀਆਂ ਨੇ ਸਹਮਣਾ ਕੀਤਾ ਹੋਣੈ ਪਰ ਹਿੰਮਤ ਨਹੀਂ ਹਾਰੀ। ਠੀਕ ਇਸੇ ਤਰ੍ਹਾਂ ਹਰ ਇਨਸਾਨ ਦੀ ਜ਼ਿੰਦਗੀ ਦਾ ਸਫ਼ਰ ਚੁਣੌਤੀਆਂ ਭਰਪੂਰ ਹੁੰਦਾ ਹੈ। ਸਫ਼ਲਤਾ ਇਕ ਦਿਨ 'ਚ ਨਹੀਂ ਮਿਲ ਜਾਂਦੀ। ਉਸ ਲਈ ਦਿਨ ਰਾਤ ਇਕ ਕਰਨਾ ਪੈਂਦਾ ਹੈ। ਮਿਹਨਤ ਕਰਨੀ ਪੈਂਦੀ ਹੈ। ਹਾਲ ਹੀ 'ਚ ਇਕ ਖਬਰ ਪੜ੍ਹਨ ਨੂੰ ਮਿਲੀ ਕਿ ਹਰਿਆਣਾ ਦੀ ਮੁਸਲਿਮ ਪ੍ਰਵਾਰ ਦੀ ਧੀ ਝਾਰਖੰਡ 'ਚ ਜੱਜ ਬਣੀ ਏ। ਧੀ ਦੇ ਸਿਰ ਤੇ ਪਿਤਾ ਦਾ ਸਾਇਆ ਨਹੀਂ। ਝੁੱਗੀ ਝੌਂਪੜੀਆ 'ਚ ਰਹਿ ਕੇ ਸਮਾਂ ਗੁਜ਼ਾਰਿਆ। ਪ੍ਰਸ਼ਾਸਨ ਵਲੋਂ ਵਾਰ-ਵਾਰ ਉਸ ਦਾ ਘਰ ਢਾਹਿਆ ਗਿਆ। ਸੰਘ ਲੋਕ ਸੇਵਾ ਪ੍ਰੀਖਿਆ 'ਚ ਬਹੁਤ ਵਾਰ ਅਸਫਲ ਰਹੀ। ਪਰ ਫਿਰ ਵੀ ਹੌਂਸਲ ਨਾ ਛਡਿਆ। ਸੜਕ ਦੇ ਕੰਢੇ ਝੁੱਗੀ 'ਚ ਜ਼ਿੰਦਗੀ ਬਸਰ ਕਰਨ ਲੱਗੀ। ਦਿੱਲੀ ਯੂਨੀਵਰਸਟੀ ਤੋਂ ਲਾਅ ਦੀ ਡਿਗਰੀ ਕੀਤੀ। ਜੂਡੀਸਰੀ ਪ੍ਰੀਖਿਆ ਕਈ ਸੂਬਿਆਂ ਦੀ ਦਿਤੀ ਪਰ ਅਸਫ਼ਲ ਰਹੀ। ਇਕ ਦਿਨ ਅਚਾਨਕ ਸੜਕ ਦੇ ਕੰਢੇ ਬਣਾਈ ਝੁੱਗੀ 'ਚ ਅੱਗ ਲੱਗ ਗਈ। ਮਹੀਨੇ ਬਾਅਦ ਝਾਰਖੰਡ ਨਿਆਇਕ ਪ੍ਰੀਖਿਆ ਸੀ। ਸੜਕ ਦੇ ਕੱਢੇ, ਰਾਤ ਨੂੰ ਲਾਈਟਾਂ ਦੇ ਥੱਲੇ ਫੁੱਟਪਾਥ 'ਤੇ ਬੈਠ ਕੇ ਪ੍ਰੀਖਿਆ ਦੀ ਤਿਆਰੀ ਕੀਤੀ। ਲਿਖਣ ਵਾਲੇ ਨੇ ਤਾਂ ਲਿਖਿਆ ਸੀ ਕਿ 16 ਵਾਰ ਘਰ ਉਜੜਿਆ ਪਰ ਹਿੰਮਤ ਨਾ ਛੱਡੀ। ਆਖਰ ਇਹ ਕੁੜੀ ਮੁਸੀਬਤਾਂ ਦਾ ਸਾਹਮਣਾ ਕਰਦੇ ਕਰਦੇ ਜੱਜ ਬਣ ਗਈ। ਸਿਰ ਤੇ ਪਿਤਾ ਦਾ ਹੱਥ ਨਾ ਹੋਣ ਕਰ ਕੇ ਮਾਂ ਨੇ ਬਹੁਤ ਮਿਹਨਤ ਕਰ ਕੇ ਪੰਜੇ ਭੈਣ-ਭਰਾਵਾਂ ਨੂੰ ਲਾਇਕ ਬਣਾਇਆ।

ਸੋ ਕਦੇ ਵੀ ਹੌਂਸਲਾ ਨਾ ਛੱਡੋ। ਸਕਰਾਤਮਕ ਸੋਚ ਨਾਲ ਅੱਗੇ ਵਧਦੇ ਰਹੋ। ਚੰਗੇ ਦੋਸਤਾਂ ਨਾਲ ਦੋਸਤੀ ਕਰੋ। ਜੋ ਤੁਹਾਨੂੰ ਨਕਾਰਾਤਮਕ ਵਿਚਾਰਾਂ ਤੋਂ ਦੂਰ ਰਹਿਣ ਲਈ ਪ੍ਰੇਰਿਤ ਕਰਨ। ਚੰਗੇ ਲੋਕਾਂ ਦੀ ਜੀਵਨੀ ਪੜ੍ਹੋ। ਸਾਡੇ ਸ਼ਾਹਮਣੇ ਹੋਰ ਵੀ ਕਈ ਅਜਿਹੀਆਂ ਮਿਸਾਲਾਂ ਹਨ, ਜੋ ਸਾਨੂੰ ਟੀਚੇ ਵਲ ਵਧਣ ਲਈ ਹਮੇਸ਼ਾ ਹੀ ਪ੍ਰੇਰਿਤ ਕਰਦੀਆਂ ਹਨ। ਇਬਰਾਹੀਮ ਲਿੰਕਨ ਦਾ ਜਨਮ ਕਿੰਨੀ ਗਰੀਬੀ ਵਿਚ ਹੋਇਆ ਸੀ। ਦੇਖੋ ਅਮਰੀਕਾ ਦਾ ਤਾਜ ਉਸ ਦੇ ਸਿਰ ਤੇ ਸਜਿਆ, ਸਭ ਨੂੰ ਹੀ ਪਤਾ ਹੈ। ਮਿਹਨਤ ਕੀਤੀ ਹੌਂਸਲੇ ਨੂੰ ਢਹਿ ਢੇਰੀ ਨਹੀਂ ਹੋਣ ਦਿਤਾ। ਹੋਰ ਵੀ ਕਈ ਅਜਿਹੀਆਂ ਉਦਾਹਰਣਾਂ ਹਨ। ਹਾਲ ਹੀ ਵਿਚ ਯੂਪੀਐਸਸੀ ਦੀ ਪ੍ਰੀਖਿਆ ਪਾਸ ਕਰਨ ਵਾਲੇ ਕਈ ਵਿਕਲਾਂਗ ਉਮੀਦਵਾਰਾਂ ਨੇ ਅਪਣੀ ਹੱਡਬੀਤੀ ਦਸੀ ਕਿ ਉਨ੍ਹਾਂ ਨੇ ਅਪਣੀ ਮਿਹਨਤ ਜਾਰੀ ਰੱਖੀ, ਮੁਸੀਬਤਾਂ ਦਾ ਡੱਟ ਕੇ ਸਾਹਮਣਾ ਕੀਤਾ। ਅਜਿਹੇ ਲੋਕਾਂ ਦੀਆਂ ਮਿਸਾਲਾਂ ਸਾਨੂੰ ਅੱਗੇ ਵੱਧਣ ਲਈ ਹਮੇਸ਼ਾ ਹੀ ਪ੍ਰੇਰਿਤ ਕਰਦੀਆਂ ਹਨ। ਕਦੇ ਵੀ ਅਪਣੇ ਨੇੜੇ ਆਲਸ ਨੂੰ ਨਾ ਆਉਣ ਦਿਉ ਤੇ ਜੋ ਵੀ ਕੋਈ ਕੰਮ ਕਰਨਾ ਹੈ ਉਸ ਨੂੰ ਅੱਜ ਹੀ ਕਰੋ। ਬਹਾਨੇ ਨਾ ਲਗਾਉ। ਹਮੇਸ਼ਾ ਕੁੱਝ ਨਾ ਕੁੱਝ ਨਵਾਂ ਸਿਰਜਣ ਦੀ ਪ੍ਰਕਿਰਿਆ ਜਾਰੀ ਰੱਖੋ ਤਾਂ ਜੋ ਅਸੀਂ ਹੋਰਾਂ ਲਈ ਚੰਗੀ ਮਿਸਾਲ ਬਣ ਸਕੀਏ। ਕਦੇ ਵੀ ਇਹ ਨਾ ਸੋਚੋ ਕਿ ਮੈਂ ਇਸ ਮੰਜ਼ਿਲ ਵਿਚ ਸਫਲ ਨਹੀਂ ਹੋ ਸਕਾਂਗਾ। ਅਪਣੇ ਅੰਦਰ ਝਾਤੀ ਮਾਰੋ। ਵਿਚਾਰੋ ਕਿ ਜੇ ਉਹ ਇਨਸਾਨ ਸਫ਼ਲ ਹੋ ਸਕਦਾ ਤਾਂ ਮੈਂ ਕਿਉ ਨਹੀਂ? ਹਮੇਸ਼ਾ ਚੰਗੇ ਵਿਚਾਰਾਂ ਦੇ ਧਾਰਨੀ ਬਣੋ। ਅਪਣੇ ਅੰਦਰ ਕੁੱਝ ਨਵਾਂ ਕਰਨ ਦਾ ਜਨੂੰਨ ਪੈਦਾ ਕਰੋ। ਚੰਗੀ ਸੋਚ, ਚੰਗੇ ਵਿਚਾਰਾਂ ਤੇ ਨਿਰੰਤਰ ਮਿਹਨਤ ਨਾਲ ਹਰ ਮੁਸ਼ਕਲ ਦਾ ਸਾਹਮਣਾ ਕਰ ਸਕਦੇ ਹਾਂ।

**ਮੋਬਾ: 7888966168**

# ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਮਲੇਰ ਕੋਟਲਾ ਵਿਖੇ ਰਾਜ-ਪਧਰੀ ਸਮਾਗਮ

ਸਤਿਗੁਰੂ ਰਾਮ ਸਿੰਘ ਜੀ ਨੇ 1857 ਈ. ਵਿਚ ਕੂਕਾ ਅੰਦੋਲਨ ਚਲਾ ਕੇ ਜਿਥੇ ਅੰਗਰੇਜ਼ ਹਕੂਮਤ ਦੀਆਂ ਜੜ੍ਹਾਂ ਹਿਲਾ ਦਿੱਤੀਆਂ, ਉਥੇ ਉਸ ਵੇਲੇ ਦੀਆਂ ਸਮਾਜਿਕ ਕੁਰੀਤੀਆਂ ਵੀ ਬੰਦ ਕੀਤੀਆਂ।

17 ਜਨਵਰੀ ਨੂੰ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਨਾਮਧਾਰੀ ਸਮਾਜ ਅਤੇ ਪੰਜਾਬ ਸਰਕਾਰ ਦੇ ਸਾਂਝੇ ਸਹਿਯੋਗ ਨਾਲ ਨਾਮਧਾਰੀ ਸ਼ਹੀਦੀ ਸਮਾਰਕ ਮਲੇਰ ਕੋਟਲਾ ਵਿਖੇ ਰਾਜ-ਪੱਧਰੀ ਸਮਾਗਮ ਹੋਇਆ। ਸਤਿਗੁਰੂ ਉਦੇ ਸਿੰਘ ਜੀ ਵਿਸ਼ਵ ਸ਼ਾਂਤੀ ਦੀ ਕਾਮਨਾ ਕਰਦਿਆਂ ਆਪਣੇ ਸੰਬੋਧਨ ਵਿਚ ਕਿਹਾ ਕਿ ਸਹੀਦਾਂ ਦਾ ਸੁਪਨਾ ਸੀ ਕਿ ਅਜ਼ਾਦ ਦੇਸ਼ ਵਿਚ ਕੋਈ ਭੁਖਾ ਨਾ ਸੌਂਵੇ, ਹਰੇਕ ਉਪਰ ਛੱਤ ਹੋਵੇ। ਹਰ ਇਕ ਨੂੰ ਰੋਟੀ ਕਪੜਾ ਮਕਾਨ ਮਿਲੇ। ਮੁਗਲ ਰਾਜ ਦਾ ਖਾਤਮਾ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਰਬੰਸ ਵਾਰ ਕੇ ਕੀਤਾ। ਜਦੋਂ ਸਿੱਖ ਗੁਰਬਾਣੀ ਤੋਂ ਦੂਰ ਹੋਣ ਲੱਗੇ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਨੂੰ ਮੁੜ ਸੁਰਜੀਤ ਕੀਤਾ। ਸੰਗਤਾਂ ਨੂੰ ਗੁਰਬਾਣੀ ਨਾਲ ਜੋੜਿਆ। ਇਹੀ ਕਾਰਨ ਸੀ ਸਿੰਘਾਂ ਨੂੰ ਤੋਪਾਂ ਅੱਗੇ ਖੜ੍ਹੇ ਹੋ ਕੇ ਵੀ ਡਰ ਨਹੀਂ ਲੱਗਿਆ। ਸ਼ਹੀਦਾਂ ਨੇ ਦੇਸ਼, ਧਰਮ ਤੇ ਕੌਮ ਲਈ ਸ਼ਹਾਦਤਾਂ ਦਿੱਤੀਆਂ। ਇਹ ਸ਼ਹੀਦ ਦੇਸ਼ ਭਗਤਾਂ ਦੇ ਪ੍ਰੇਰਣਾ ਸਰੋਤ ਬਣੇ।

ਖੇਤੀਬਾੜੀ ਮੰਤਰੀ ਗੁਰਮੀਤ ਖੁਡੀਆ ਨੇ ਆਖਿਆ ਮੁੱਖ ਮੰਤਰੀ ਭਗਵੰਤ ਸਿੰਘ ਮਾਨ ਨੇ ਇਹਨ੍ਹਾਂ ਮਹਾਨ ਸ਼ਹੀਦਾਂ ਨੂੰ ਸਰਧਾ ਦੇ ਫੁੱਲ ਭੇਟ ਕਰਨ ਲਈ ਮੈਨੂੰ ਭੇਜਿਆ ਹੈ। ਮੈਂ ਭਾਗਾਂ ਵਾਲਾ ਹਾਂ ਮੈਨੂੰ ਇਸ ਪਵਿੱਤਰ ਅਸਥਾਨ 'ਤੇ ਨਤਮਸਤਕ ਹੋਣ ਦਾ ਮੌਕਾ ਮਿਲਿਆ ਹੈ। ਉਸ ਵੇਲੇ ਦੇ ਡੀ.ਸੀ. ਕਾਵਨ ਨੇ ਜਦੋਂ ਨਾਮਧਾਰੀ ਸਿੰਘਾਂ ਨੂੰ ਆਖਿਆ ਤੋਪ ਅੱਗੇ ਪਿੱਠ ਕਰ ਕੇ ਖੜੇ ਹੋ ਜਾਵੋ ਪਰ ਸਿੰਘਾਂ ਨੇ ਆਖਿਆ ਸਾਨੂੰ ਤੁਹਾਡਾ ਕੋਈ ਸਿਪਾਹੀ ਹੱਥ ਨਾ ਲਾਵੇ ਅਸੀਂ ਆਪਣੀ ਹਿੱਕਾਂ ਸਾਹਮਣੇ ਕਰ ਕੇ ਸ਼ਹਾਦਤ ਪ੍ਰਾਪਤ ਕਰਾਂਗੇ। ਇਨ੍ਹਾਂ ਸਿੰਘਾਂ ਅੰਦਰ ਦੇਸ ਭਗਤੀ ਦਾ ਜਜ਼ਬਾ ਇਨਾ ਭਰਿਆ ਹੋਇਆ ਸੀ ਜਦੋਂ ਇਕ ਮਧਰੇ ਕੱਦ ਦੇ ਵਰਿਆਮ ਸਿੰਘ ਨੂੰ ਤੋਪਚੀ ਨੇ ਆਖਿਆ ਤੇਰਾ ਕੱਦ ਤੋਪ ਦੇ ਬਰਾਬਰ ਨਹੀਂ ਤਾਂ ਉਹ ਝੱਟ ਖੇਤ ਵਿਚੋਂ ਰੋੜੇ ਇਕੱਠੇ ਕਰਕੇ ਉਸ ਉਪਰ ਚੜ੍ਹ ਕੇ ਕਹਿੰਦਾ : ਹੁਣ ਚਲਾ ਤੋਪ ਮੇਰੇ ਉਪਰ। ਇਸ ਲਾਸਾਨੀ ਸ਼ਹਾਦਤ ਨੂੰ ਮੈਂ ਪੰਜਾਬ ਸਰਕਾਰ ਵਲੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ। ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦਿਆਂ ਸਾਬਕਾ ਐੱਮ. ਪੀ. ਅਵਿਨਾਸ ਰਾਏ ਖੰਨਾ ਨੇ ਆਖਿਆ ਦੇਸ਼ ਦੀ ਅਜ਼ਾਦੀ 'ਚ ਨਾਮਧਾਰੀ ਸਮਾਜ ਦਾ ਅਹਿਮ ਯੋਗਦਾਨ ਹੈ।

ਸੇਵਕ ਹਰਪਾਲ ਸਿੰਘ, ਸੰਤ ਨਿਸ਼ਾਨ ਸਿੰਘ ਤੇ ਪ੍ਰਧਾਨ ਐਚ.ਐਸ. ਹੰਸਪਾਲ ਨੇ ਆਖਿਆ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਨਾ ਮਿਲਵਰਤਨ ਲਹਿਰ ਚਲਾਈ। ਅੰਗਰੇਜ਼ ਹਕੂਮਤ ਨੇ ਕੂਕਿਆਂ ਉਪਰ ਬਹੁਤ ਜ਼ੁਲਮ ਕੀਤਾ ਪਰ ਨਾਮਧਾਰੀ ਸਿੰਘਾਂ ਨੇ ਦੇਸ਼ ਆਜ਼ਾਦ ਕਰਵਾ ਕੇ ਹੀ ਸਾਹ ਲਿਆ।

ਸਤਿਗੁਰੂ ਉਦੇ ਸਿੰਘ ਜੀ ਨੇ ਆਏ ਮਹਿਮਾਨਾਂ ਨੂੰ ਸਨਮਾਨਿਤ ਵੀ ਕੀਤਾ। ਮੰਚ ਦਾ ਸੰਚਾਲਨ ਅਜੀਤ ਸਿੰਘ ਨਾਮਧਾਰੀ ਨੇ ਕੀਤਾ। ਮੇਲੇ ਦੀ ਸੇਵਾ ਸਵ. ਸਵਰਨ ਸਿੰਘ ਲਾਇਲ ਦੇ ਪਰਿਵਾਰ ਨੇ ਕੀਤੀ।

ਸਮਾਗਮ ਵਿੱਚ ਸਾਬਕਾ ਮੰਤਰੀ ਹੀਰਾ ਸਿੰਘ ਗਾਬੜੀਆ, ਵਿਧਾਇਕ ਡਾਕਟਰ ਮੁਹੰਮਦ ਜਮੀਲ ਉਰ ਰਹਿਮਾਨ, ਡਿਪਟੀ ਕਮਿਸ਼ਨਰ ਡਾ. ਪੱਲਵੀ, ਜ਼ਿਲ੍ਹਾ ਪੁਲੀਸ ਮੁਖੀ ਹਰਕੰਵਲਪ੍ਰੀਤ ਸਿੰਘ ਖੱਖ, ਨਾਮਧਾਰੀ ਸੁਰਿੰਦਰ ਸਿੰਘ ਤੋਂ ਇਲਾਵਾ ਵੱਡੀ ਗਿਣਤੀ ਵਿਚ ਸੰਗਤ ਨੇ ਹਾਜ਼ਰੀ ਭਰੀ।

# ਮਾਤਾ ਗੁਜਰੀ ਅਤੇ ਸਾਹਿਜ਼ਾਦਿਆਂ ਦੀ ਸ਼ਹਾਦਤ ਨੂੰ ਸਮਰਪਿਤ ਸਮਾਗਮ

ਬਠਿੰਡਾ: ਸਤਿਗੁਰੂ ਉਦੇ ਸਿੰਘ ਜੀ ਦੀ ਅਗਵਾਈ ਵਿੰਚ ਰਾਮਪੁਰਾ ਫੂਲ ਜਿਲਾ ਬਠਿੰਡਾ ਦੀ ਨਾਮਧਾਰੀ ਸਾਧ ਸੰਗਤ ਵੱਲੋਂ ਸਾਹਿਬ-ਏ-ਕਮਾਲ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਨੂੰ ਸਮਰਪਿਤ ਸ਼ਹੀਦੀ ਦਿਹਾੜਾ ਸ਼ਰਧਾ ਨਾਲ ਮਨਾਇਆ ਗਿਆ। ਇਹ ਸ਼ਹੀਦੀ ਸਮਾਗਮ ਨਾਮਧਾਰੀ ਧਰਮਸ਼ਾਲਾ ਮਹਿਰਾਜ ਰੋਡ ਰਾਮਪੁਰਾ ਫੂਲ ਅੰਮ੍ਰਿਤ ਵੇਲੇ ਆਸਾ ਦੀ ਵਾਰ ਤੋਂ ਅਰੰਭ ਹੋਇਆ ਅਤੇ ਆਸਾ ਦੀ ਵਾਰ ਦਾ ਕੀਰਤਨ ਸੰਤ ਸੰਤਾ ਸਿੰਘ ਅਤੇ ਜੱਥੇ ਵੱਲੋਂ ਕੀਤਾ ਗਿਆ। ਇਹ ਸ਼ਹੀਦੀ ਸਮਾਗਮ ਨਾਮਧਾਰੀ ਧਰਮਸ਼ਾਲਾ ਮਹਿਰਾਜ ਰੋਡ ਰਾਮਪੁਰਾ ਫੂਲ ਅੰਮ੍ਰਿਤ ਵੇਲੇ ਆਸਾ ਦੀ ਵਾਰ ਤੋਂ ਅਰੰਭ ਹੋਇਆ ਅਤੇ ਆਸਾ ਦੀ ਵਾਰ ਦਾ ਕੀਰਤਨ ਸੰਤ ਸੰਤਾ ਸਿੰਘ ਅਤੇ ਜੱਥੇ ਵੱਲੋਂ ਕੀਤਾ ਗਿਆ। ਜਿਸ ਵਿੰਚ ਅਰਜਨ ਸਿੰਘ, ਲੱਖਾ ਸਿੰਘ, ਜੱਸਾ ਸਿੰਘ, ਗੁਰਪ੍ਰੀਤ ਸਿੰਘ ਨਿੱਕੂ, ਜਗਤਾਰ ਸਿੰਘ, ਧਨਵੰਤ ਸਿੰਘ ਨੇ ਸਾਥ ਦਿੱਤਾ। ਇਸ ਸਮੇਂ ਡਾ. ਲਖਵੀਰ ਸਿੰਘ ਨੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਪਾਵਨ ਸ਼ਹੀਦੀ ਨੂੰ ਨਤਮਸਤਕ ਹੁੰਦਿਆਂ ਸੰਗਤ ਨੂੰ ਅਨੰਦਪੁਰ ਸਾਹਿਬ ਦਾ ਕਿਲ੍ਹਾਂ ਛੱਡਣ ਤੋਂ ਲੈਕੇ ਚਮਕੌਰ ਦੀ ਗੜ੍ਹੀ, ਸਾਕਾ ਸਰਹੰਦ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਮਾਛੀਵਾੜੇ ਦੇ ਜੰਗਲਾਂ ਵਿੱਚ ਪਹੁੰਚਣ ਤੱਕ ਦੇ ਇਤਿਹਾਸ ਨੂੰ ਵਿਸਥਾਰ ਨਾਲ ਪੇਸ਼ ਕੀਤਾ। ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਅਦੁੱਤੀ ਸ਼ਹਾਦਤ ਨੂੰ ਸਮਰਪਿਤ ਨੌਜਵਾਨ ਲੜਕੇ, ਲੜਕੀਆਂ ਅਤੇ ਵੱਖ ਵੱਖ ਜੱਥਿਆਂ ਦੀਆਂ ਪੇਸ਼ ਕੀਤੀਆਂ ਕਵਿਤਾਵਾਂ, ਸ਼ਬਦ, ਕਵੀਸ਼ਰੀ ਅਤੇ ਵਿਚਾਰਾਂ ਦੇ ਵਿਖਿਆਨ ਸੁਣਕੇ ਸੰਗਤ ਵੈਰਾਗਮਈ ਅਵਸਥਾ ਵਿਚ ਮੰਤਰ ਮੁਗਧ ਹੋ ਸਿਮਰਨ ਕਰਦੀ ਰਹੀ। ਇਸ ਸਮੇਂ ਧਨਵੰਤ ਸਿੰਘ, ਸਵਰਨਦੀਪ ਸਿੰਘ, ਰਾਮ ਸਿੰਘ, ਬੀਬੀ ਰਾਜਵੰਤ ਕੌਰ, ਬੀਬੀ ਜਸਵਿੰਦਰ ਕੌਰ, ਸਿਮਰਪ੍ਰੀਤ ਕੌਰ, ਬਲਜਿੰਦਰ ਕੌਰ, ਮਾਸਟਰ ਬੂਟਾ ਸਿੰਘ ਨੇ ਕਵਿਤਾਵਾਂ, ਲੱਖਾ ਸਿੰਘ, ਬਲਜੀਤ ਕੌਰ, ਹਰਮਨਪ੍ਰੀਤ ਕੌਰ, ਸਰਬਜੀਤ ਕੌਰ, ਜੈ ਕੌਰ, ਅਨੂਪ੍ਰੀਤ ਕੌਰ ਨੇ ਕਵੀਸ਼ਰੀ, ਬੇਅੰਤ ਕੌਰ ਨੇ ਵਿਚਾਰ ਅਤੇ ਮਨਪ੍ਰੀਤ ਸਿੰਘ ਨੇ ਸਤਿਕਾਰ ਯੋਗ ਮੋਤੀ ਰਾਮ ਮਹਿਰਾ ਦੇ ਪਰਿਵਾਰ ਨੂੰ ਵਜੀਰ ਖਾਨ ਵੱਲੋਂ ਕੋਹਲੂ ਵਿੱਚ ਪੀੜੇ ਜਾਨ ਦੀ ਦਰਦਨਾਕ ਇਤਿਹਾਸ ਨੂੰ ਬਾਖੂਬੀ ਪੇਸ਼ ਕੀਤਾ। ਸਮਾਗਮ ਦੇ ਅਖੀਰ ਵਿੱਚ ਨਾਮਧਾਰੀ ਵਿੱਦਿਅਕ ਜੱਥਾ ਅਤੇ ਨਾਮਧਾਰੀ ਇਸਤਰੀ ਵਿੱਦਿਅਕ ਜੱਥਾ ਦੇ ਸੇਵਾਦਾਰਾਂ ਜਵਾਬ ਪੁੱਛੋ ਭਾਵ ਓਪਨ ਕੁਇਜ਼ ਮੁਕਾਬਲਾ ਹੋਇਆ। ਸਹੀ ਜਵਾਬ ਦੇਣ ਵਾਲਿਆਂ ਨੂੰ ਮੌਕੇ ਤੇ ਹੀ ਇਨਾਮ ਦਿੱਤੇ ਗਏ ਸਟੇਜ ਸੰਚਾਲਨ ਦਾ ਕਾਰਜ ਸੰਤਾ ਸਿੰਘ ਨੇ ਬਾਖੂਬੀ ਸੰਭਾਲਿਆ।

ਇਸ ਸਮੇਂ ਸੰਤ ਗੁਰਮੇਲ ਸਿੰਘ, ਸੰਤ ਮੇਜਰ ਸਿੰਘ, ਸ੍ਰ. ਹਰਨੇਕ ਸਿੰਘ, ਕਾਮਰੇਡ ਜੋਗਿੰਦਰ ਸਿੰਘ, ਸੰਤ ਰਾਮ ਸਿੰਘ, ਸੰਤ ਧਰਮ ਸਿੰਘ, ਰਾਮ ਸਿੰਘ ਧਿੰਗੜ ਵਾਲੇ, ਗੁਲਜ਼ਾਰ ਸਿੰਘ ਭਾਈਰੂਪਾ, ਗੁਰਦੀਪ ਸਿੰਘ ਨੱਕੀ, ਸ੍ਰ. ਰਣਜੀਤ ਸਿੰਘ, ਗੁਰਪ੍ਰੀਤ ਸਿੰਘ, ਹਰਜੀਤ ਸਿੰਘ ਤੋਂ ਇਲਾਵਾ ਚੋਖੀ ਗਿਣਤੀ ਵਿੰਚ ਸੰਗਤਾਂ ਹਾਜ਼ਰ ਸਨ। ਲੰਗਰ ਦੀ ਬਣਾਉਣ ਅਤੇ ਛਕਾਉਣ ਦੀ ਸੇਵਾ ਨਾਮਧਾਰੀ ਨੌਜਵਾਨਾਂ ਜਸਵਿੰਦਰ ਸਿੰਘ, ਪਰਦੀਪ ਸਿੰਘ, ਹਰਵਿੰਦਰ ਸਿੰਘ ਮਨਪ੍ਰੀਤ ਸਿੰਘ ਅਤੇ ਨਾਮਧਾਰੀ ਬੀਬੀਆਂ ਨੇ ਖੁਦ ਸੰਭਾਲੀ। ਲੰਗਰ ਗੁਰੂ ਕਾ ਅਤੁੱਟ ਵਰਤਿਆ। ਸਾਹਿਬਜਾਦਿਆਂ ਦਾ ਸ਼ਰਧਾ ਨਾਲ ਮਨਾਇਆ ਇਹ ਸਮਾਗਮ ਯਾਦਗਾਰੀ ਹੋ ਨਿੱਬੜਿਆ।

ਕਿਸ਼ਤ-23

– ਮਾ. ਅਮਰੀਕ ਸਿੰਘ

# ਦੋ ਵਾਰ ਵਾਘਿਓਂ ਪਾਰ

**(ਹਰਮਨ ਪਿਆਰੇ ਮਾਸਟਰ ਅਮਰੀਕ ਸਿੰਘ ਜੀ ਜਿਥੇ ਸਾਹਿਤ ਜਗਤ ਵਿਚ ਆਪਣੀ ਵੱਡੀ ਪਛਾਣ ਛੱਡ ਕੇ ਗਏ ਹਨ ਉਥੇ ਆਪਣੀ ਯਾਤਰਾ-ਪੁਸਤਕ 'ਦੋ ਵਾਰ ਵਾਘਿਓਂ ਪਾਰ' ਦੀ ਛਪਾਈ ਸਮੇਂ ਦੌਰਾਨ ਦਿੱਲੀ ਵਿਖੇ ਸਾਡੀ ਰਿਹਾਇਸ਼ 'ਤੇ ਠਹਿਰਾਵ ਬਖਸ਼ਦੇ ਹੋਏ ਆਪਣੀਆਂ ਮਿੱਠੀਆਂ ਪਿਆਰ ਯਾਦਾਂ ਵੀ ਛੱਡ ਕੇ ਗਏ ਹਨ। ਗੁਰਭੇਜ ਸਿੰਘ ਗੁਰਾਇਆ ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ ਮਾਸਟਰ ਜੀ ਦੀਆਂ ਇਹਨਾ ਯਾਤਰਾ ਕ੍ਰਿਤਾਂ ਪ੍ਰਤੀ ਲਿਖਦੇ ਹਨ ਕਿ 'ਸਦਾ ਚੇਤਿਆਂ 'ਚ ਵਸਿਆ ਰਹਿਣ ਵਾਲਾ ਇਹ ਸਫਰਨਾਮਾ ਭਾਵੇਂ ਨਿੱਜੀ ਬਿਰਤਾਂਤ ਹੈ ਪਰ ਨਾਮਧਾਰੀ ਸਭਿਆਚਾਰ, ਇਤਿਹਾਸ, ਸੰਤਾਲੀ ਦਾ ਸੰਤਾਪ ਲੋਹੜੇ ਦੀ ਰਵਾਨੀ ਨਾਲ ਜਿੰਦਗੀ ਦੇ ਵਰਤਾਰਿਆਂ ਤੇ ਦਿਲ ਖਿੱਚਵੀਂ ਝਾਤ ਪੁਆਂਦਾ ਹੈ। ਮਾਸਟਰ ਜੀ ਨੇ ਨਿੱਕੀਆਂ ਨਿੱਕੀਆ ਗੱਲਾਂ ਚ ਬਹੁਤ ਕੁਝ ਕਹਿ ਦਿਤਾ ਹੈ।' ਪੇਸ਼ ਹੈ ਮਾਸਟਰ ਜੀ ਦੀ ਉਸੇ ਪੁਸਤਕ ਵਿਚੋਂ ਦੂਸਰੀ ਯਾਤਰਾ-2007 ਦੀ ਕਿਸ਼ਤ -ਸੰਪਾਦਕ)**

## ਮੇਰੀ ਦੂਸਰੀ ਪਾਕਿਸਤਾਨ ਯਾਤਰਾ-2007

## 14.04.2007

ਕਿਸਾਨ ਹੁਰਾਂ ਆਖਿਆ, 'ਮੈਂ ਇੱਕ ਵਧੀਆ ਸੂਟ ਲੈਣਾ ਹੈ।''

'ਕੀਹਦੇ ਲਈ ਸੂਟ ਲੈਣਾ ਜੇ ਬਾਦਸ਼ਾਹੋ, ਭਰਜਾਈ ਜੀ ਤਾਂ ਕਦੇ ਦੇ ਅਲਾ ਨੂੰ ਪਿਆਰੇ ਹੋ ਗਏ ਹਨ।' ਮੈਂ ਮਜ਼ਾਕਨ ਪੁੱਛਿਆ।

'ਤੂੰ ਚੁੱਪ ਕਰ ਯਾਰ, ਮੇਰਾ ਹੁਕਮ ਹੈ ਕਿ ਇੱਕ ਵਧੀਆ ਸੂਟ ਮੇਰੇ ਖਾਤੇ ਲੈ ਲਵੋ। ਇਹ ਮੈਂ ਬਾਅਦ ਵਿੱਚ ਦੱਸਾਂਗਾ ਕਿਸ ਲਈ ਲੈਣਾ ਏ।' ਕਿਸਾਨ ਹੁਰਾਂ ਖਿੱਝ ਕੇ ਆਖਿਆ।

'ਲੌ ਬਾਦਸ਼ਾਹੋ ਨਾਰਾਜ਼ ਕਿਉਂ ਹੁੰਦੇ ਓ।' ਬਲੀ ਸਿੰਘ ਨੇ ਇੱਕ ਵਧੀਆ ਸੂਟ ਵਿਖਾਉਂਦਿਆਂ ਕਿਸਾਨ ਹੁਰਾਂ ਦੀ ਖਿੱਝ ਥਾਂ ਸਿਰ ਲਿਆਉਂਦਿਆਂ ਕਿਹਾ। ਮੁਮਤਾਜ਼ ਹੁਰੀਂ ਕਹਿਣ ਲੱਗੇ, ਬੱਸ ਕਰੋ ਯਾਰ, ਕੁੱਝ ਸਾਡੇ ਲਈ ਵੀ ਰਹਿਣ ਦਿਓ।

ਸਾਰਾ ਸਾਮਾਨ ਕਾਰ ਵਿੱਚ ਰੱਖ ਕੇ ਘਰ ਆ ਗਏ। ਇਹਨਾਂ ਦਾ ਘਰ ਸਾਨੂੰ ਉਨਾ ਹੀ ਆਪਣਾ ਘਰ ਲੱਗਦਾ ਸੀ, ਜਿਵੇਂ ਪੀੜ੍ਹੀਆਂ ਤੋਂ ਏਥੇ ਰਹਿ ਰਹੇ ਹੋਈਏ।

ਰਾਤ ਖਾਣੇ ਦੀ ਮੇਜ਼ ਤੇ ਜਦੋਂ ਅਸੀਂ ਕੱਠੇ ਹੋਏ ਤਾਂ ਕਿਸਾਨ ਹੁਰੀਂ ਬੜੇ ਗੰਭੀਰ ਹੋ ਗਏ ਜਾਪਦੇ ਸਨ। ਅੱਜ ਮੁਮਤਾਜ਼ ਹੁਰਾਂ ਦੀ ਬੀਵੀ ਤਾਹਿਰਾ ਖਾਣਾ ਆਪ ਪਰੋਸ ਰਹੀ ਸੀ।

ਖਾਣਾ ਪਰੋਸ ਕੇ ਉਹ ਪਹਿਲਾਂ ਵਾਂਗੂ ਰਸੋਈ ਵਿੱਚ ਜਾ ਬੈਠੀ।

'ਮੁਮਤਾਜ਼ ਜੀ। ਜ਼ਰਾ ਬੀਬੀ ਤਾਹਿਰਾ ਨੂੰ ਸੱਦਣਾ।' ਕਿਸਾਨ ਹੁਰਾਂ ਨੇ ਮੁਮਤਾਜ਼ ਸਾਹਿਬ ਨੂੰ ਆਖਿਆ।

'ਤਾਹਿਰਾ ਜੀ ਆਓ ਅੱਜ ਇਹ ਬਾਬੇ ਤੁਹਾਨੂੰ ਖਾਣੇ ਦੀ ਮੇਜ਼ ਤੇ ਸੱਦ ਰਹੇ ਨੇ।' ਕਿਸਾਨ ਹੁਰਾਂ ਦੀ ਟੋਨ ਵਿੱਚ ਹੀ ਉਹਨਾਂ 'ਤਾਹਿਰਾ' ਨੂੰ ਆਵਾਜ਼ ਦਿੱਤੀ। ਤਾਹਿਰਾ ਬੇਗਮ ਨੇ ਚੁੰਨੀ ਦੀ ਦੂਹਰੀ ਬੁੱਕਲ ਮਾਰੀ ਹੋਈ ਸੀ। ਰਸੋਈਓਂ ਬਾਹਰ ਆ ਕੇ ਆਖਣ ਲੱਗੀ, 'ਦੱਸੋ ਬਾਬਾ ਜੀ।'

'ਮੇਰੀ ਮਾਤਾ ਲਾਭ ਕੌਰ ਜੀ ਏਸ ਤਰ੍ਹਾਂ ਹੀ ਬੁੱਕਲ ਮਾਰਿਆ ਕਰਦੇ ਸਨ। ਮੈਨੂੰ ਏਸ ਬੁਕੱਲ ਵਿੱਚੋਂ ਆਪਣੀ ਮਾਤਾ ਦੇ ਦਰਸ਼ਨ ਹੋਏ।

ਕਿਸਾਨ ਹੁਰੀਂ ਆਪਣੀ ਸੀਟ ਤੋਂ ਉਠੇ ਤੇ ਆਖਣ ਲੱਗੇ, 'ਬੇਟੇ ਮੈਨੂੰ ਬਾਬਾ ਜੀ ਨਹੀਂ ਅੱਬਾ ਜੀ ਆਖੋ। ਅੱਜ ਤੋਂ ਤੂੰ ਮੇਰੀ ਮੂੰਹ ਬੋਲੀ ਧੀ (ਧਰਮ ਧੀ) ਹੋਈਓਂ। ਉਸੇ ਤਰ੍ਹਾਂ ਜਿਵੇਂ ਰਮਨਦੀਪ ਮੁਮਤਾਜ਼ ਸਾਹਿਬ ਦਾ ਮੂੰਹ ਬੋਲਿਆ ਕਲ੍ਹ ਦਾ ਪੁੱਤਰ ਬਣ ਚੁੱਕਾ ਹੈ, ਇਹ ਕਲ੍ਹ ਦੇ ਕਈ ਵੇਰਾਂ ਐਲਾਨ ਕਰ ਚੁੱਕੇ ਨੇ।'

ਕਿਸਾਨ ਹੁਰਾਂ ਬਜ਼ਾਰੋਂ ਖਰੀਦਿਆ ਸੂਟ ਤਾਹਿਰਾ ਨੂੰ ਦਿੰਦਿਆਂ ਉਸ ਦੇ ਸਿਰ 'ਤੇ ਦੋਹੀਂ ਹੱਥੀਂ ਪਿਆਰ ਦਿੱਤਾ। ਸੂਟ ਦੇ ਉਤੇ ਪੰਜ ਸੌ ਦਾ ਨੋਟ ਵੀ ਰੱਖਿਆ ਹੋਇਆ ਸੀ।

'ਬੀਬੀ ਤਾਹਿਰਾ ਵੀ ਹੈਰਾਨ ਤੇ ਅਸੀਂ ਵੀ ਹੈਰਾਨ।' ਇੱਕ ਦੂਜੇ ਵੱਲ ਵੇਖ ਰਹੇ ਸਾਂ।

ਏਹ ਸੂਟ ਮੈਂ ਏਸ ਵਾਸਤੇ ਕਲ੍ਹ ਖਰੀਦਿਆ ਸੀ। ਹੁਣ ਪਤਾ ਲੱਗਾ ਜੇ ਮੇਰੇ ਭਰਾਵੋ।' ਕਿਸਾਨ ਹੁਰਾਂ ਦਾ ਗਲਾ ਭਰ ਆਇਆ ਤੇ ਅਗਲੀ ਗੱਲ ਉਹ ਕਹਿ ਨਾ ਸਕੇ। ਮੈਂ ਤੇ ਬਲੀ ਸਿੰਘ ਨੇ ਅੱਖਾਂ ਅੱਖਾਂ ਨਾਲ ਹੀ ਆਪੇ ਵਿੱਚ ਸਲਾਹ ਕੀਤੀ।

ਤੇ ਪੰਜ ਪੰਜ ਸੌ ਦੇ ਦੋ ਨੋਟ ਅਸਾਂ ਮੁਮਤਾਜ਼ ਦੇ ਮੂੰਹ ਬੋਲੇ (ਧਰਮ) ਪੁੱਤਰ ਨੂੰ ਦਿੱਤੇ। ਮੁਮਤਾਜ਼, ਰਮਨਦੀਪ, ਗੁਰਤੇਜ ਕੁਹਾਰ ਤੇ ਨਾਲ ਹੀ ਕਿਸਾਨ ਹੁਰੀਂ ਸਾਡੀ ਏਸ ਚੁੱਪ ਕੀਤੀ ਸਲਾਹ ਤੇ ਹੈਰਾਨ ਹੋ ਰਹੇ ਸਨ।

ਮੈਂ ਸੋਚ ਰਿਹਾ ਸਾਂ ਇਹ ਕੈਸਾ ਮਿਲਾਪ ਏ, ਇਹ ਕੈਸੇ ਰਿਸ਼ਤੇ ਨੇ। ਕਾਸ਼ ਸਾਡੇ ਲੀਡਰ ਲੋਕਾਂ ਦੀਆਂ ਇਹਨਾਂ ਭਾਵਨਾਵਾਂ ਨੂੰ ਮਹਿਸੂਸ ਕਰ ਸਕਣ ਤਾਂ ਦੁਨੀਆਂ ਦੇ ਸਾਰੇ ਝਗੜੇ ਝਾਂਜੇ ਹੀ ਦਫ਼ਾ ਹੋ ਜਾਣ।

ਰਮਨ ਨੇ ਪੰਜ ਸੌ ਦਾ ਇੱਕ ਨੋਟ ਸਾਨੂੰ ਵਾਪਸ ਕਰ ਦਿੱਤਾ ਤੇ ਸਾਡਾ ਧੰਨਵਾਦ ਕੀਤਾ। ਖਾਣਾ ਖਾ ਕੇ ਅਸੀਂ ਆਪਣੇ ਆਪਣੇ ਸੌਣ ਕਮਰਿਆਂ ਵਿੱਚ ਚਲੇ ਗਏ। ਰਿਸ਼ਤੇ ਗਿਣ ਰਹੇ ਸਾਂ। ਤਾਹਿਰਾ ਸਾਡੀ ਧਰਮ ਧੀ, ਰਮਨ ਸਾਡਾ ਧਰਮ ਦੋਹਿਤਾ, ਮੁਮਤਾਜ਼ ਸਾਡਾ ਧਰਮ ਦਾਮਾਦ। ਵਾਹ ਰੱਬਾ, ਕਿਹੜੀ ਨਵੀਂ ਦੁਨੀਆਂ ਤੂੰ ਸਾਨੂੰ ਬਖਸ਼ ਦਿੱਤੀ ਏ।

ਹਾਂ ਸੱਚ ਇੱਕ ਗੱਲ ਹੋਰ ਭੁੱਲ ਗਿਆ ਹਾਂ। ਜਮਾਂਦਰੂ ਭੁਲੱਕੜ ਜੂ ਹੋਇਆ।

ਸਾਡੀ ਧਰਮ ਧੀ ਬੀਬੀ ਤਾਹਿਰਾ ਨੇ ਹੋਰ ਇੱਕ ਐਲਾਨ ਕਰਕੇ ਸਾਨੂੰ ਹੈਰਤ ਵਿੱਚ ਪਾ ਦਿੱਤਾ ਸੀ। ਕਿਸਾਨ ਹੁਰਾਂ ਨੂੰ ਸੰਬੋਧਨ ਕਰਕੇ ਆਖਣ ਲੱਗੀ, 'ਧਰਮ ਅੱਬਾ ਜੀ, ਤੁਸਾਂ ਮੈਨੂੰ ਧੀ ਬਣਾਇਆ ਏ ਤਾਂ ਸੁਣੋ, ਮੈਂ ਵੀ ਤੁਹਾਡੀ ਧੀ ਬਣਕੇ ਵਖਾਵਾਂਗੀ। ਅੱਜ ਤੋਂ ਗੋਸ਼ਤ ਨਹੀਂ ਖਾਵਾਂਗੀ। ਉਂਜ ਤਾਂ ਜਿਸ ਦਿਨ ਤੋਂ ਤੁਸੀਂ ਆਏ ਹੋ ਯਕੀਨ ਜਾਣਿਆ ਜੇ ਗੋਸ਼ਤ ਨੂੰ ਮੂੰਹ ਨਹੀਂ ਲਾਇਆ। ਪਰ ਹੁਣ ਮੈਂ ਬਿਲਕੁਲ ਤੁਹਾਡੇ ਵਰਗੀ ਬਣਨ ਦਾ ਜਤਨ ਕਰਾਂਗੀ। ਪਰ ਇੱਕ ਕੰਮ ਕਰੋ, ਇਹਨਾਂ ਨੂੰ ਵੀ ਕੁੱਝ ਕਹਿ ਜਾਓ। ਇਹ ਮੈਨੂੰ ਗੋਸ਼ਤ ਖਾਣ ਤੇ ਮਜ਼ਬੂਰ ਨਾ ਕਰਨ। ਇੱਕ ਗੱਲ ਹੋਰ, ਜੇ ਇਹ ਸਿਗਰਟ ਛੱਡ ਦੇਣ ਜਾਂ ਤੁਸੀਂ ਛੁਡਾ ਦਿਓ ਤਾਂ ਅੱਲ੍ਹਾ ਦਾ ਲੱਖ ਲੱਖ ਸ਼ੁਕਰ ਮਨਾਵਾਂਗੀ।'

'ਤੇਰਾ ਧੜਾ ਭਾਰਾ ਹੋ ਗਿਆ ਏ ਨਾ ਤਾਂ ਹੀ ਮੇਰੇ ਤੇ ਪਾਬੰਦੀਆਂ ਲਾਈਆਂ ਜਾ ਰਹੀਆਂ ਨੇ ਬੇਗਮ ਸਾਹਿਬਾ।' ਮੁਮਤਾਜ਼ ਆਪਣੇ ਨਿਵੇਕਲੇ ਅੰਦਾਜ਼ ਵਿੱਚ ਜਿਵੇਂ ਹਾਰ ਮੰਨ ਚੁੱਕਾ ਸੀ। ਮੈਂ ਵੀ ਤੇਰੀਆਂ ਇਹਨਾਂ ਪਾਬੰਦੀਆਂ ਨੂੰ ਸਿਰੇ ਚਾੜ੍ਹਣ ਦੀ ਪੂਰੀ ਕੋਸ਼ਿਸ਼ ਕਰਾਂਗਾ। ਅੱਲ੍ਹਾ ਕਰੇ ਏਸ ਪਾਕ ਲਮਹੇ ਆਖੀ ਗੱਲ ਸਿਰੇ ਚੜ੍ਹੇ।

ਟੈਕਸੀ ਆ ਚੁੱਕੀ ਸੀ ਤੇ ਸਾਡਾ ਸਾਮਾਨ ਰੱਖਿਆ ਜਾ ਚੁੱਕਾ ਸੀ ਤੇ ਮੱਲੋ ਮੱਲੀ ਵਿਛੜਨ ਘੜੀ ਨੇੜੇ ਆ ਰਹੀ ਸੀ। ਮੁਮਤਾਜ਼ ਹੁਰਾਂ ਦੇ ਸਾਰੇ ਭਰਾ, ਭਤੀਜੇ ਸਾਡੇ ਤੋਂ ਵੀ ਉਦਾਸ ਖੜ੍ਹੇ ਸਨ।

ਮੁਮਤਾਜ਼ ਹੁਰਾਂ ਸਾਡੇ ਤਿੰਨਾ ਨਾਲ ਹੱਥ ਮਿਲਾ ਕੇ ਗਲਵਕੜੀ ਪਾਈ ਤੇ ਆਖਿਆ, 'ਅੱਲ੍ਹਾ ਮੀਆਂ ਸਾਨੂੰ ਫੇਰ ਛੇਤੀ ਮਿਲਾਵੇ, ਸਾਰੇ ਭਰਾ ਅਸੀਂ ਘੁਟ ਘੁਟ ਕੇ ਮਿਲੇ। ਮਜ਼ਬੂਰਨ ਟੈਕਸੀ ਵੱਲ ਵਧੇ। ਮੈਂ ਦਿਲ ਵਿੱਚ ਸੋਚ ਰਿਹਾ ਸਾਂ, ਕਾਸ਼ ਕੋਈ ਸਾਨੂੰ ਅੱਜ ਜਾਣੋਂ ਰੋਕ ਲਵੇ। ਪਰ ਜਾਣਾ ਤਾਂ ਪੈਣਾ ਹੀ ਸੀ। ਏਸ ਪ੍ਰਥਾਏ ਮੈਨੂੰ ਇੱਕ ਹੋਰ ਵਾਕਿਆ ਯਾਦ ਆ ਗਿਆ।

ਸ੍ਰ. ਸਾਧੂ ਸਿੰਘ ਕਿਸਾਨ ਤੇ ਸ੍ਰ. ਬਲੀ ਸਿੰਘ ਹੁਰਾਂ ਦੀ ਵੱਡੀ ਭੈਣ ਸੁਰਜੀਤ ਕੌਰ ਦਾ ਵਿਆਹ ਸੀ। ਮੈਂ ਬਹੁਤ ਛੋਟਾ ਸਾਂ ਪਰ ਪੂਰੀ ਤਰ੍ਹਾਂ ਯਾਦ ਏ। ਭੈਣ ਹੁਰਾਂ ਨੂੰ ਜਦੋਂ ਅਸੀਂ ਵਿਦਾ ਕਰਨ ਸਾਰੇ ਜਾ ਰਹੇ ਸਾਂ ਤਾਂ ਮਾਪਿਆਂ ਤੋਂ ਵਿਛੜਣ ਵੇਲੇ ਧੀਆਂ ਨੂੰ ਰੋਣ ਆ ਹੀ ਜਾਂਦਾ ਏ। ਭੈਣ ਸੁਰਜੀਤ ਕੌਰ (ਜਿਸਨੂੰ ਲਾਡ ਨਾਲ ਜੀਤੋ ਹੀ ਆਖ ਕੇ ਸੱਦਦੇ ਸਾਂ) ਵੀ ਡੁਸਕਣ ਲੱਗ ਪਈ। ਮੇਰੇ ਪੂਜਯ ਮਾਮਾ ਜੀ ਸੰਤ ਤਰਨ ਸਿੰਘ ਵਹਿਮੀ ਜੀ ਆਪਣੇ ਖੁਲ੍ਹੇ ਸੁਭਾ ਅਨੁਸਾਰ ਹਸ ਕੇ ਕਹਿਣ ਲੱਗੇ 'ਜੀਤੋ ਰੋਣਾ ਕਿਉਂ ਹੋਇਆ, ਬੇਟੀ ਨਹੀਂ ਦਿਲ ਕਰਦਾ ਤਾਂ ਨਾ ਜਾਓ। ਜਾਓ ਬਈ ਲੋਕੋ ਅਸਾਂ ਨਹੀਂ ਘੱਲਣਾ।''

ਭੈਣ ਵਿਚਾਰੀ ਗੁੰਮ ਸੁੰਮ ਖੜ੍ਹੀ ਪਈ ਸੀ, ਕੀ ਆਖੇ ? ਖੈਰ ਭੈਣ ਨੂੰ ਜਾਣਾ ਹੀ ਸੀ ਚਲੀ ਗਈ।

ਮੈਂ ਵੀ ਸੋਚ ਰਿਹਾ ਸਾਂ ਕੋਈ ਵਹਿਮੀ ਜੀ ਵਰਗਾ ਸਾਨੂੰ ਵੀ ਆਖੇ, 'ਨਹੀਂ ਜੀ ਕਰਦਾ ਤਾਂ ਨਾ ਜਾਓ।''

ਪਰ ਨਾ ਭੈਣ ਪੇਕੇ ਰਹਿ ਸਕੀ ਤੇ ਨਾ ਅਸੀਂ ਗੁਜ਼ਰਾਂਵਾਲੇ ਰਹਿ ਸਕੇ।

ਟੈਕਸੀ ਵਿੱਚ ਬੈਠਣ ਹੀ ਲੱਗੇ ਸਾਂ ਕਿ ਮੀਆਂ ਜ਼ਾਹਿਦ ਮਲਿਕ ਹੁਰੀਂ ਆਪਣੀ ਕਾਰ ਲੈ ਕੇ ਆ ਗਏ, ਜਿੰਨਾਂ ਦੀ ਕਾਰ ਵਿੱਚ ਅਸੀਂ ਕਈ ਥਾਈਂ ਘੁੰਮੇ ਸਾਂ। ਹੱਥ ਵਿੱਚ ਅਖਬਾਰਾਂ ਫੜੀਆਂ ਹੋਈਆਂ, ਜਿਨ੍ਹਾਂ ਵਿੱਚ ਕਲ੍ਹ ਵਾਲੇ ਮੇਰੇ ਸਕੂਲ ਵਿੱਚ ਸੁਆਗਤ ਵਾਲੀ ਫੋਟੋ ਛਪੀ ਸੀ। ਸਾਨੂੰ ਅਖਬਾਰਾਂ ਫੜਾ ਕੇ ਕਹਿਣ ਲੱਗੇ, 'ਤਾਂ ਤੁਸੀਂ ਹੁਣ ਜਾ ਹੀ ਰਹੇ ਓ ? ਫੇਰ ਕਦੋਂ ਆਓਗੇ ਬਾਬਿਓ? ਸਾਡਾ ਤਾਂ ਜੀ ਨਹੀਂ ਲੱਗਣਾ?'' ਕਈ ਸਵਾਲ ਇੱਕੋ ਸਾਹੇ ਹੀ ਕਰ ਗਏ।

'ਹਾਂ ਮਲਿਕ ਸਾਹਿਬ, ਏਥੋਂ ਜਾਣ ਤੇ ਕੀਹਦਾ ਜੀ ਕਰਦਾ ਏ, ਪਰ ਸਮਾਂ ਆਉਣ ਤੇ ਸਭ ਨੂੰ ਜਾਣਾ ਹੀ ਪੈਂਦਾ ਏ, ਵਿਛੜਣਾ ਹੀ ਪੈਂਦਾ ਏ।'' ਮੈਂ ਭਰੇ ਗਲੇ ਨਾਲ ਆਖਿਆ, ਅੱਛਾ ਫਿਰ ....।'

'ਜੀਂਦੇ ਰਹੇ ਤਾਂ ਮਿਲਾਂਗੇ ਲੱਖ ਵਾਰੀ, ਤੁਰ ਗਿਆਂ ਨੂੰ ਦਿਲੋਂ ਭੁਲਾਵਣਾ ਨਹੀਂ।' ਗਲੇ ਮਿਲੇ ਤੇ ਅਸਾਂ ਸਾਰਿਆਂ ਵੱਲ ਹਸਰਤ ਭਰੀ ਨਜ਼ਰ ਨਾਲ ਵੇਖਿਆ ਤੇ ਕਾਰ ਵਿੱਚ ਬਹਿ ਗਏ।

'ਜ਼ਰਾ ਠਹਿਰੋ' ਕਿਸਾਨ ਹੁਰੀਂ ਉਬੜਵਾਹੇ ਬੋਲੇ ਤੇ ਕਾਰ ਦੀ ਖਿੜਕੀ ਖੋਲ੍ਹ ਕੇ ਵਾਹੋ ਦਾਹੀ ਵਾਪਸ ਘਰ ਨੂੰ ਭੱਜ ਉਠੇ। ਅਸੀਂ ਫੇਰ ਹੈਰਾਨਗੀ ਦੀ ਖੱਡ ਵਿੱਚ ਡਿੱਗਣ ਹੀ ਵਾਲੇ ਸਾਂ ਕਿ ਅਸਾਂ ਵੇਖਿਆ ਕਿ ਕਿਸਾਨ ਹੁਰੀਂ ਬੂਹੇ ਵਿੱਚੋਂ ਹੀ ਖੜ੍ਹੀ ਧਰਮ ਧੀ ਤਾਹਿਰਾ ਨੂੰ ਪਿਆਰ ਦੇ ਰਹੇ ਸਨ। ਪਿਆਰ ਦੇ ਕੇ ਅੱਖਾਂ ਪੂੰਝਦੇ ਵਾਪਸ ਦੌੜੇ ਆਏ ਤੇ ਕਾਰ ਵਿੱਚ ਬਹਿ ਗਏ।

ਮੇਨ ਗੇਟ ਤੋਂ ਲੰਘਣ ਲੱਗਿਆਂ ਮੈਂ ਵੱਡੇ ਗੇਟ ਤੇ ਲੱਗੇ ਬੋਰਡ ਨੂੰ ਪੜ੍ਹਿਆ, ਉਰਦੂ ਵਿੱਚ ਲਿਖਿਆ ਸੀ, 'ਨਿਆਜ਼ ਹਾਊਸ' ਮੀਆਂ ਜ਼ਾਹਿਦ ਨਿਆਜ਼ ਇਹਨਾਂ ਪੰਜਾਂ ਭਰਾਵਾਂ ਦੇ ਸਤਿਕਾਰਯੋਗ ਮੁਹਤਰਿਮ ਵਾਲਿਦ ਸਾਹਿਬ ਦਾ ਇਸਮੇ ਗਰਾਮੀ (ਸ਼ੁੱਭ ਨਾਮ) ਸੀ।

ਕਾਰ ਗੇਟੋਂ ਲੰਘ ਕੇ ਮੁੜਨ ਲੱਗੀ ਤਾਂ ਅਸਾਂ ਫੇਰ ਪਿੱਛੇ ਵੇਖਿਆ ਸਾਨੂੰ ਵਿਦਾ ਕਰਨ ਵਾਲੇ ਉਸੇ ਤਰ੍ਹਾਂ ਗੁੰਮ ਸੁੰਮ ਅਹਿੱਲ ਖੜ੍ਹੇ ਸਨ।

ਟੈਕਸੀ ਵਾਲੇ ਨੂੰ ਅਸਾਂ ਆਖਿਆ, 'ਅਸਾਂ ਕੁੱਝ ਸਾਮਾਨ ਲੈਣਾ ਏ ਬਾਜ਼ਾਰ ਵਿੱਚ ਦੀ ਚਲਿਓ।'

ਇੱਕ ਭੀੜ ਭਰੇ ਬਾਜਾਰ ਅੱਗੇ ਜਾ ਕੇ ਟੈਕਸੀ ਖੜ੍ਹੀ ਹੋ ਗਈ। ਇਸ ਤੋਂ ਅੱਗੇ ਸ਼ਾਇਦ ਇਹ ਨਹੀਂ ਸੀ ਜਾ ਸਕਣੀ। ਅਸੀਂ ਉਤਰ ਕੇ ਬਾਜ਼ਾਰ ਵੱਲ ਨੂੰ ਤੁਰ ਪਏ। ਗੱਡੀ ਵਾਲੇ ਨੇ ਗੱਡੀ ਟੈਕਸੀ ਸਟੈਂਡ ਤੇ ਲਾ ਦਿੱਤੀ। ਸਾਨੂੰ ਵੇਖ ਕੇ ਲੋਕ ਆਪੋ ਵਿੱਚ ਗੱਲਾਂ ਕਰ ਰਹੇ ਸਨ। ਇਹਨਾਂ ਸਿੱਖਾਂ ਦੀ ਹੀ ਫੋਟੋ ਅੱਜ ਦੀ ਅਖਬਾਰ ਉਰਦੂ ਡੇਲੀ ਐਕਸਪ੍ਰੈਸ ਵਿੱਚ ਛਪੀ ਏ। ਲੋਕ ਸਾਨੂੰ ਬੜੇ ਪਿਆਰ ਨਾਲ ਮਿਲ ਰਹੇ ਸਨ। ਕੁੱਝ ਦੁਕਾਨਾਂ ਵਿੱਚੋਂ ਹੀ ਹੱਥ ਹਿਲਾ ਕੇ ਸਾਨੂੰ ਸਲਾਮ ਭੇਜ ਰਹੇ ਸਨ।

ਅਸਾਂ ਥੋੜ੍ਹਾ ਬਦਾਮ ਰੋਗਨ ਲਿਆ, ਸੌਂਗੀ ਲਈ, ਪੱਠੇ ਦੀਆਂ ਪੱਖੀਆਂ ਲਈਆਂ, ਹੋਰ ਨਿਕ-ਸੁਕ ਲਿਆ ਤੇ ਵਾਪਸ ਟੈਕਸੀ ਵੱਲ ਤੁਰ ਪਏ। ਇੱਕ ਦੁਕਾਨ ਵਾਲੇ ਸਾਨੂੰ ਧੱਕੇ ਨਾਲ ਬਿਠਾ ਲਿਆ, ਸੰਦਲ ਦੇ ਸ਼ਰਬਤ ਦਾ ਗਲਾਸ ਪਿਆਇਆ ਪਰ ਉਹਦੀਆਂ ਗੱਲਾਂ ਸ਼ਰਬਤ ਨਾਲੋਂ ਵੀ ਮਿੱਠੀਆਂ ਸਨ।

ਟੈਕਸੀ ਵਾਲਾ ਨਜ਼ੀਰ ਸਾਡੀ ਉਡੀਕ ਕਰ ਰਿਹਾ ਸੀ। ਅਸਾਂ ਆਪਣਾ ਸਾਮਾਨ ਕਾਰ ਵਿੱਚ ਰੱਖਿਆ ਤੇ ਲਾਹੌਰ ਵੱਲ ਨੂੰ ਚੱਲ ਪਏ। ਸ਼ਹਿਰ ਵਿੱਚ ਸ਼ੇਰਾਂ ਵਾਲਾ ਗੇਟ, ਸ੍ਰ. ਮਹਾਂ ਸਿੰਘ ਦੀ ਸਮਾਧ (ਮਹਾਰਾਜਾ ਰੰਜੀਤ ਸਿੰਘ ਦੇ ਪਿਤਾ), ਮੇਰਾ ਪਿਆਰਾ ਗੋਰਮਿੰਟ ਸਕੂਲ, ਸਦਰ ਥਾਣਾ ਲੰਘਦੇ ਹੋਏ ਅਸੀਂ ਸ਼ੇਰਸ਼ਾਹ ਸੂਰੀ, ਜਰਨੈਲੀ ਸੜਕ ਤੇ ਜਾ ਰਹੇ ਸਾਂ। ਥੋੜ੍ਹਾ ਚਿਰ ਬਾਅਦ ਹੀ ਕਾਮੋਕੀ ਮੰਡੀ, ਸਾਧੋ ਕੀ ਮੁਰੀਦ ਕੇ ਲੰਘਦੇ ਹੋਏ ਘੰਟੇ ਸਵਾ ਵਿੱਚ ਹੀ ਲਾਹੌਰ ਪੁੱਜ ਗਏ। ਡੇਰਾ ਸਾਹਿਬ ਗੁਰਦੁਆਰੇ ਅੱਗੇ ਸਾਡੀ ਟੈਕਸੀ ਜਾ ਖੜ੍ਹੀ ਹੋਈ।

'ਅਸਲ ਵਿੱਚ ਤਾਂ ਲਾਹੌਰ ਤੇ ਗੁਜ਼ਰਾਂਵਾਲਾ ਇੱਕੋ ਹੋਏ ਪਏ ਨੇ। ਲਾਹੌਰੋਂ ਗੁਜ਼ਰਾਂਵਾਲਾ ਸੱਤਰ ਕਿਲੋਮੀਟਰ ਦਾ ਸਫ਼ਰ ਸਾਨੂੰ ਇੰਜ ਲੱਗਦਾ ਸੀ ਜਿਵੇਂ ਸ਼ਹਿਰ ਵਿੱਚ ਹੀ ਜਾ ਰਹੇ ਹਾਂ। ਸੜਕ ਦੇ ਆਸੇ ਪਾਸੇ ਕਿਤੇ ਵੀ ਆਬਾਦੀ ਤੋਂ ਬਗੈਰ ਜਗ੍ਹਾ ਸਾਨੂੰ ਨਹੀਂ ਮਿਲੀ।

ਡੇਰਾ ਸਾਹਿਬ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਅਸਥਾਨ ਹੈ ਤੇ ਬਾਹਰੋਂ ਆਉਣ ਵਾਲੇ ਜ਼ਾਇਰੀਨ (ਯਾਤਰੀ) ਏਥੇ ਠਹਿਰਦੇ ਹਨ। ਕਾਫ਼ੀ ਪ੍ਰਬੰਧ ਹੈ ਪਾਕਿਸਤਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ।

ਸਤਰਾਹ ਤੋਂ ਲਿਆਂਦੇ ਚੌਲਾਂ ਦਾ ਕੱਟਾ ਅਸਾਂ ਟੈਕਸੀ ਦੀ ਡਿੱਗੀ ਵਿਚੋਂ ਕੱਢਿਆ। ਦਸ ਕਿਲੋ ਦੇ ਕਰੀਬ ਤਾਂ ਅਸਾਂ ਟੈਕਸੀ ਵਾਲੇ ਨੂੰ ਦਿੱਤੇ। ਬਾਸਮਤੀ ਦੇ ਏਨੇ ਵਧੀਆ ਚੌਲ ਮੈਂ ਜ਼ਿੰਦਗੀ ਭਰ ਨਹੀਂ ਵੇਖੇ। ਸਾਡੀ ਬਾਸਮਤੀ ਦੇ ਰਿੱਝੇ ਹੋਏ ਵੀ ਏਡੇ ਲੰਮੇ ਨਹੀਂ ਹੁੰਦੇ, ਜਿੰਨੇ ਉਹ ਸੁਕੇ ਸਨ। ਜੀ ਕਰਦਾ ਸੀ ਨਾਲ ਲੈ ਚੱਲੀਏ ਪਰ ਰਾਹ ਦੀ ਰੁਕਾਵਟ ਤੋਂ ਬਚਣ ਲਈ ਅਸਾਂ ਨਾਲ ਲਿਆਉਣੇ ਠੀਕ ਨਾ ਸਮਝੇ।

ਬਾਕੀ ਦੇ ਚੌਲ ਅਸੀਂ ਗੁਰਦੁਆਰੇ ਦੇ ਲੰਗਰ ਵਿੱਚ ਪਾ ਦਿੱਤੇ। ਟੈਕਸੀ ਸਾਨੂੰ ਵਾਹਘਾ ਬਾਰਡਰ ਵੱਲ ਲੈ ਤੁਰੀ। ਜਾਂਦੀ ਵੇਰ ਜਿਸ ਸੜਕ ਤੋਂ ਅਸੀਂ ਬੱਸ ਵਿੱਚ ਗਏ। ਸਾਂ ਉਹ ਬੜੀ ਟੁੱਟੀ-ਫੁਟੀ ਸੀ ਪਰ ਟੈਕਸੀ ਵਾਲਾ ਨਜ਼ੀਰ ਸਾਨੂੰ ਵਲ ਪਾ ਕੇ ਬਹੁਤ ਵਧੀਆ ਸੜਕ ਰਾਹੀਂ ਬਾਰਡਰ ਤੇ ਲੈ ਪੁੱਜਾ।

'ਟੈਕਸੀ ਤੋਂ ਸਮਾਨ ਉਤਾਰਿਆ, ਨਜ਼ੀਰ ਨੂੰ ਕਿਰਾਇਆ ਦਿੱਤਾ ਤੇ ਸਲਾਮ ਦੁਆ ਕੀਤੀ। ਲੋੜੀਂਦੀ ਕਾਰਵਾਈ ਲਈ ਸਬੰਧਤ ਅਫਸਰਾਂ ਵੱਲ ਤੁਰ ਪਏ।

ਇਹ ਉਹੀ ਅਫਸਰ ਸੀ ਸਰਗੋਧੀਆ ਜੱਟ। ਸਾਡਾ ਕੁਰਸੀਓਂ ਉਠ ਕੇ ਸੁਆਗਤ ਕੀਤਾ। ਕੁਰਸੀਆਂ ਤੇ ਬਹਿ ਕੇ ਅਸਾਂ ਆਪਣੇ ਪਾਸਪੋਰਟ ਉਹਨੂੰ ਫੜਾਏ। ਲੋੜੀਂਦੀ ਕਾਰਵਾਈ ਕਰਕੇ ਉਸ ਸਾਨੂੰ ਇਸ਼ਾਰਾ ਕਰਕੇ ਦੱਸਿਆ ਕਿ ਉਸ ਗੇਟ ਤੋਂ ਤੁਸੀਂ ਸਿੱਧੇ ਆਪਣੇ ਭਾਰਤੀ ਗੇਟ ਵੱਲ ਜਾ ਸਕਦੇ ਹੋ। ਸਾਡੇ ਵਲੋਂ ਤੁਸੀਂ ਫ਼ਾਰਿਗ ਹੋ। ਇੱਕ ਵੇਰਾਂ ਤੁਹਾਨੂੰ ਸਾਡੇ ਕਸਟਮ ਵਾਲਿਆਂ ਕੋਲ ਜਾਣਾ ਪਵੇਗਾ। ਅਸਾਂ ਸਾਰੀ ਪ੍ਰਕਿਰਿਆ ਵੇਖੀ ਹੋਈ ਸੀ। ਪਾਕਿਸਤਾਨੀ ਗੇਟ ਪਾਰ ਕਰਨ।

ਲੱਗਿਆਂ ਅਸਾਂ ਇੱਕ ਝਾਤ ਮੁੜ ਕੇ ਪਾਕਿਸਤਾਨ ਵੱਲ ਮਾਰੀ ਜਿੱਥੇ ਅਸੀਂ ਜ਼ਿੰਦਗੀ ਦੇ ਯਾਦਗਾਰੀ ਦਿਨ ਬਿਤਾ ਕੇ ਆਏ ਸਾਂ। ਸੁਭਾਵਕ ਹੀ ਇੱਕ ਹੌਕਾ ਜਿਹਾ ਨਿਕਲ ਗਿਆ। ਨਿੱਕੇ ਨਿੱਕੇ ਸਾਮਾਨ ਨਾਲ ਸਾਡੇ ਬੈਗ ਕੁੱਝ ਭਾਰੇ ਹੋ ਗਏ ਸਨ। ਅਸੀਂ ਇੱਕ ਕੁਲੀ ਕਰ ਲਿਆ ਜਿਸ ਨਾਲ ਅਸੀਂ ਕਾਫੀ ਸੌਖੇ ਹੋ ਗਏ। ਕਿਉਂਕਿ ਪਾਕਿਸਤਾਨੀ ਗੇਟ ਤੋਂ ਭਾਰਤੀ ਗੇਟ ਪੌਣਾ ਕੁ ਕਿਲੋਮੀਟਰ ਸਫ਼ਰ ਤੇ ਹੋ ਹੀ ਜਾਂਦਾ ਹੈ।

VARTMAN HINDUSTAN (Punjabi Monthly)
WZ-1094 (15A) Basai Darapur, New Delhi-110015
JANUARY - 2024
R.N.I. No. DEL PUN/2004/13786

## ਨਾਮਧਾਰੀ ਸ਼ਹੀਦੀ ਸਮਾਰਕ ਮਲੇਰ ਕੋਟਲਾ ਵਿਖੇ ਰਾਸ਼ਟਰੀ ਪੱਧਰ 'ਤੇ ਸ਼ਹੀਦੀ ਸਮਾਗਮ










ਸ਼ਾਹਿਬਜ਼ਾਦਿਆਂ ਦੀ ਯਾਦ ਵਿਚ
ਮੈਲਬੌਰਨ (ਆਸਟ੍ਰੇਲਿਆ) ਵਿਖੇ ਸਮਾਗਮ

ਸ਼ਾਹਿਬਜ਼ਾਦਿਆਂ ਦੀ ਯਾਦ ਵਿਚ
ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਸ਼ਹੀਦੀ ਜੋੜ ਮੇਲਾ







ਦਿੱਲੀ ਵਿਖੇ ਸ੍ਰੀਮਤੀ ਅਤੇ ਸ੍ਰੀ ਮਦਨ ਲਾਲ ਕਪੂਰ ਦੀ ਯਾਦ ਵਿਚ ਸਥਾਪਤ ਸਨਮਾਨ ਸਮਾਰੋਹ

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778